Under Print
Not for Legal/Official use

# PUNJAB VIDHAN SABHA

*Thursday, the 7th November, 2019*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 11.00 A.M. Mr Speaker (Rana Kanwar Pal Singh) in the Chair.*

---

## MOTION UNDER RULE 16

**ਮਾਨਯੋਗ ਸਪੀਕਰ** : ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ ਨਿਯਮ 16 ਅਧੀਨ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।"

***ਪ੍ਰਸਤਾਵ ਪ੍ਰਵਾਨ ਹੋਇਆ।***

---

## PAPERS TO BE LAID ON THE TABLE OF THE HOUSE

**ਮਾਨਯੋਗ ਸਪੀਕਰ** : ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮੱਦ ਨੰਬਰ II ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 15 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:–

**1.** ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਆਰਡੀਨੈਂਸ, 2019;ਜਿਵੇਂ ਕਿ ਭਾਰਤੀ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ

Under Print
Not for Legal/Official use

ਲੋੜੀਂਦਾ ਹੈ।

**2.** ਸਾਲ 2017-18 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਦੇ ਲੇਖਿਆਂ ਤੇ ਆਡਿਟ ਰਿਪੋਰਟ ਜਿਵੇਂ ਕਿ ਮਨੁੱਖੀ ਅਧਿਕਾਰ ਸੁਰੱਖਿਆ ਐਕਟ, 1993 ਦੀ ਧਾਰਾ 35(4) ਅਧੀਨ ਲੋੜੀਂਦਾ ਹੈ।

**3.** ਸਾਲ 2017-18 ਲਈ ਪੰਜਾਬ ਸਟੇਟ ਟ੍ਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ ਦੀ 8ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

**4.** ਸਾਲ 2012-13, 2013-14 ਅਤੇ 2014-15 ਲਈ ਪੰਜਾਬ ਰਾਜ ਸੂਚਨਾ ਕਮਿਸ਼ਨ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਸੂਚਨਾ ਦਾ ਅਧਿਕਾਰ ਐਕਟ, 2005 ਦੀ ਧਾਰਾ 25(4) ਅਧੀਨ ਲੋੜੀਂਦਾ ਹੈ।

**5.** ਸਾਲ 2012-13 ਲਈ ਪੰਜਾਬ ਸਟੇਟ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬਸ) ਦੀ 18ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

**6.** ਸਾਲ 2017-18 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(5) ਅਧੀਨ ਲੋੜੀਂਦਾ ਹੈ।

**7.** ਸਾਲ 2017-18 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਲੇਖਿਆਂ ਦੇ ਸਾਲਾਨਾ ਵਿਵਰਣ ਅਤੇ ਆਡਿਟ ਰਿਪੋਰਟ ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 104(4) ਅਧੀਨ ਲੋੜੀਂਦਾ ਹੈ।

**8.** ਸਾਲ 2015-16 ਲਈ ਪੰਜਾਬ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੀ 63ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(7) ਅਧੀਨ ਲੋੜੀਂਦਾ ਹੈ।

**9.** ਸਾਲ 2016-17 ਲਈ ਅੰਮ੍ਰਿਤਸਰ ਡਿਵੈਲਪਮੈਂਟ ਅਥਾਰਿਟੀ, ਅੰਮ੍ਰਿਤਸਰ

Under Print
Not for Legal/Official use

ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

**10.** ਸਾਲ 2017-18 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਗ੍ਰਾਂਟਾਂ ਦੀ ਵਰਤੋਂ ਉੱਤੇ ਲੇਖਾ ਪ੍ਰੇਖਣ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 34(5) ਅਧੀਨ ਲੋੜੀਂਦਾ ਹੈ।

**11.** ਸਾਲ 2017-18 ਲਈ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੀ 8ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

**12.** ਸਾਲ 2016-17 ਲਈ ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੀ 50ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

**13.** ਸਾਲ 2017-18 ਲਈ ਗੁਲਮੋਹਰ ਟੂਰਿਸਟ ਕੰਪਲੈਕਸ (ਹੌਲੀਡੇ ਹੋਮ) ਲਿਮਟਿਡ ਅਤੇ ਸਤਕਾਰ ਹੌਲੀਡੇ ਰਿਜ਼ੋਰਟ ਲਿਮਟਿਡ ਦੀ 15ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

**14.** ਸਾਲ 2017-18 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ 15ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

**15.** ਸਾਲ 2015-16 ਲਈ ਅੰਮ੍ਰਿਤਸਰ ਹੋਟਲ ਲਿਮਟਿਡ ਦੀ 13ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619(ੳ) ਅਧੀਨ ਲੋੜੀਂਦਾ ਹੈ।

**OFFICIAL RESOLUTION REGARDING REQUESTING JATHEDAR SRI AKAL TAKHAT SAHIB AND SHIROMANI GURUDWARA PRABHANDAK**

Under Print
Not for Legal/Official use

## COMMITTEE TO ALLOW LADIES TO PERFORM KIRTAN AT SRI DARBAR SAHIB AMRITSAR

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਕੱਲ੍ਹ ਜਦੋਂ ਸਾਰੀ ਡਿਸਕਸ਼ਨ ਚੱਲ ਰਹੀ ਸੀ ਤਾਂ ਮੈਂ ਉਦੋਂ ਬੀਬੀਆਂ ਵੱਲੋਂ ਗੁਰਦੁਆਰੇ (ਸ੍ਰੀ ਹਰਿਮੰਦਰ ਸਾਹਿਬ) ਵਿੱਚ ਕੀਰਤਨ ਕਰਨ ਦੀ ਗੱਲ ਕੀਤੀ ਸੀ। ਸਪੀਕਰ ਸਾਹਿਬ, ਕੱਲ੍ਹ ਦਾ ਜਿਹੜਾ ਦਿਨ ਸੀ ਉਹ ਬਾਬੇ ਨਾਨਕ ਜੀ ਦੀ ਯਾਦ ਵਿੱਚ ਬਹੁਤ ਵਧੀਆ ਸੀ, ਬੜਾ ਵਧੀਆ ਮਾਹੌਲ ਸੀ । ਸੀ.ਐਮ. ਸਾਹਿਬ ਨੇ ਰੈਜ਼ੋਲਿਊਸ਼ਨ ਪੇਸ਼ ਕੀਤਾ। ਸਪੀਕਰ ਸਾਹਿਬ, ਮੈਂ ਉਸ ਰੈਜ਼ੋਲਿਊਸ਼ਨ ਦੀਆਂ ਪਹਿਲਾਂ ਤਿੰਨ ਲਾਈਨਾਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਕੱਲ ਦਾ ਅਸੀਂ ਜਿਹੜਾ ਮਤਾ ਸਰਬਸੰਮਤੀ ਨਾਲ ਪਾਸ ਕੀਤਾ, ਉਸ ਦੀ ਪਹਿਲੀ ਲਾਈਨ ਵਿੱਚ ਇਹ ਹੈ ਕਿ ਗੁਰੂ ਨਾਨਕ ਪਾਤਸ਼ਾਹ ਜੀ ਨੇ ਊਚ-ਨੀਚ, ਜਾਤ-ਪਾਤ, ਪੁਰਖ-ਨਾਰ ਦੇ ਵਿਤਕਰੇ ਤੋਂ ਮੁਕਤ ਸਮਾਜ ਸਿਰਜਣ ਦਾ ਸੁਪਨਾ ਲਿਆ ਸੀ। ਬਾਬੇ ਨਾਨਕ ਜੀ ਨੇ ਇਹ ਸੁਪਨਾ ਲਿਆ ਸੀ ਪਰ ਇਹ ਸੁਪਨਾ ਬਾਬਾ ਜੀ ਦੇ ਘਰ ਵਿੱਚ ਹੀ ਪੂਰਾ ਨਹੀਂ ਹੋ ਰਿਹਾ। ਸਪੀਕਰ ਸਾਹਿਬ, ਕੱਲ੍ਹ ਸਾਰਿਆਂ ਨੇ ਬੜੀ ਬਾਣੀ ਸੁਣਾਈ। ਸਪੀਕਰ ਸਾਹਿਬ, ਬਾਣੀ ਵਿੱਚ ਇਸ ਤਰ੍ਹਾਂ ਬਾਰੇ ਜੋ ਕਿਹਾ ਗਿਆ ਹੈ, ਉਹ ਇਸ ਤਰ੍ਹਾਂ ਹੈ:

"ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ।।
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ।।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ।।

ਸਪੀਕਰ ਸਾਹਿਬ, ਇਸ ਵਿੱਚ ਲੇਡੀ ਨੂੰ ਭੰਡ ਕਿਹਾ ਗਿਆ ਹੈ, "ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।।"

ਉਸ ਤੋਂ ਬਾਹਰ ਕੋਈ ਨਹੀਂ ਹੈ। ਸਿਵਾਏ ਪਰਮਾਤਮਾ ਤੋਂ ਬਾਹਰ ਕੋਈ ਨਹੀਂ ਹੈ। ਜਿਸ ਨੂੰ ਇੰਨੀ ਵੱਡੀ ਮਹੱਤਤਾ ਬਾਬਾ ਜੀ ਨੇ ਆਪਣੀ ਬਾਣੀ ਵਿੱਚ ਤੇ ਬੋਲਾਂ ਵਿੱਚ ਦਿੱਤੀ ਹੈ, ਉਸ ਨੂੰ ਅਸੀਂ ਬਾਬਾ ਜੀ ਦੇ ਘਰ ਵਿੱਚ ਹੀ ਇਗਨੋਰ ਕਰੀਏ ਤਾਂ ਮੇਰਾ ਖਿਆਲ ਹੈ ਕਿ ਇਹ ਬਹੁਤੀ ਚੰਗੀ ਗੱਲ ਨਹੀਂ ਹੈ। ਸਪੀਕਰ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਵਿੱਚ ਜੇ ਕਿਸੇ ਹੋਰ ਬਾਣੀ ਦਾ ਕੀਰਤਨ ਹੁੰਦਾ ਹੈ ਤਾਂ ਉਹ ਭਾਈ ਗੁਰਦਾਸ ਜੀ ਦੀ ਬਾਣੀ ਦਾ ਕੀਰਤਨ ਹੋਣ ਦੀ ਇਜਾਜ਼ਤ ਹੈ ਕਿਉਂਕਿ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਿਹਾ ਜਾਂਦਾ ਹੈ। ਸਪੀਕਰ ਸਾਹਿਬ, ਭਾਈ ਗੁਰਦਾਸ ਜੀ ਨੇ ਬੀਬੀਆਂ ਬਾਰੇ ਕੀ ਆਖਿਆ:-

"ਪੇਵਕੜੈ ਘਰਿ ਲਾਡੁਲੀ ਮਾਊ ਪੀਊ ਖਰੀ ਪਿਆਰੀ।
ਵਿਚਿ ਭਿਰਾਵਾਂ ਭੈਣੜੀ ਨਾਨਕ ਦਾਦਕ ਸਪਰਵਾਰੀ।
ਲਖ ਖਰਚ ਵਿਆਹੀਐ ਗਹਣੇ ਦਾਜੁ ਸਾਜੁ ਅਤਿ ਭਾਰੀ।
ਸਾਹੁਰੜੈ ਘਰਿ ਮੰਨੀਐ ਸਣਖਤੀ ਪਰਵਾਰ ਸਧਾਰੀ।
ਸੁਖ ਮਾਣੈ ਪਿਰੁ ਸੇਜੜੀ ਛਤੀਹ ਭੋਜਨ ਸਦਾ ਸੀਗਾਰੀ।

ਇਹ ਅਗਲੀ ਗੱਲ ਸਪੀਕਰ ਸਾਹਿਬ ਸਾਰਿਆਂ ਦੇ ਧਿਆਨ ਨਾਲ ਸੁਣਨ ਵਾਲੀ ਹੈ।"ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।" ਅੰਗਰੇਜ਼ੀ ਵਿੱਚ Better Half ਕਹਿੰਦੇ ਹਾਂ। ਸੋ, ਸਪੀਕਰ ਸਾਹਿਬ, ਜਿੱਥੇ ਇੰਨਾ ਵੱਡਾ ਰੁਤਬਾ ਦਿੱਤਾ ਹੈ। ਸਪੀਕਰ ਸਾਹਿਬ, ਕੱਲ੍ਹ ਇੱਥੇ ਵਡਾਲਾ ਸਾਹਿਬ ਨੇ ਇਤਰਾਜ਼ ਕੀਤਾ ਸੀ ਕਿ ਰਹਿਤ ਮਰਿਆਦਾ ਵਿੱਚ ਮਨ੍ਹਾਂ ਹੈ। ਸਪੀਕਰ ਸਾਹਿਬ, ਇਹ ਰਹਿਤ ਮਰਿਆਦਾ ਦੀ ਮੇਰੇ ਕੋਲ ਕਾਪੀ ਹੈ (ਰਹਿਤ ਮਰਿਆਦਾ ਸਬੰਧੀ ਦੋ ਕਾਪੀਆਂ ਦਿਖਾਉਂਦੇ ਹੋਏ।) ਸਪੀਕਰ ਸਾਹਿਬ, ਰਹਿਤ ਮਰਿਆਦਾ ਦੀਆਂ ਕਾਪੀਆਂ ਮੇਰੇ ਕੋਲ ਹਨ। ਇਸ ਵਿੱਚ ਕਿਤੇ ਬੀਬੀਆਂ ਨੂੰ ਕੀਰਤਨ ਕਰਨ ਤੋਂ ਮਨ੍ਹਾਂ ਨਹੀਂ ਕੀਤਾ ਗਿਆ ਹੈ ਕਿ ਬੀਬੀਆਂ ਸ੍ਰੀ ਦਰਬਾਰ ਸਾਹਿਬ ਵਿੱਚ ਕੀਰਤਨ ਨਹੀਂ ਕਰ ਸਕਦੀਆਂ ਹਨ। ਸਪੀਕਰ ਸਾਹਿਬ, ਮੈਂ ਪਰਸੋਂ ਚੌਥੇ ਬੀਬੀ ਜਗੀਰ ਕੌਰ ਜੀ ਦਾ ਇੰਟਰਵਿਊ ਸੁਣਿਆ ਸੀ, ਉਹ ਇੰਟਰਵਿਊ ਵੀ ਸੁਲਤਾਨਪੁਰ ਲੋਧੀ ਤੋਂ ਦੇ ਰਹੇ ਸੀ। ਉਹ ਕਹਿ ਰਹੇ ਸੀ ਕਿ ਇਹ ਗਲਤ ਹੋ ਰਿਹਾ ਹੈ ਅਤੇ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਉਹ ਰੈਜ਼ੋਲਿਊਸ਼ਨ ਲਿਆਉਣਾ ਚਾਹੁੰਦਾ ਹਾਂ। ਜੇ ਕਿਸੇ ਵੀਰ ਨੂੰ ਇਤਰਾਜ਼ ਹੈ ਤਾਂ ਉਹ ਆਪਣੀ ਜ਼ਮੀਰ ਦੀ ਸੋਚ ਨਾਲ ਵੋਟ ਪਾ ਸਕਦਾ ਹੈ। ਮੈਂ ਇਹ ਰੈਜ਼ੋਲਿਊਸ਼ਨ ਚਾਹੁੰਦਾ ਹਾਂ ਕਿ ਅੱਜ ਜਿੱਥੇ ਅਸੀਂ ਇੱਕੀਵੀਂ ਸਦੀ ਵਿੱਚ ਪਹੁੰਚ ਗਏ ਹਾਂ ਤਾਂ ਇਹ ਵਿਤਕਰਾ ਬੰਦ ਹੋਣਾ ਚਾਹੀਦਾ ਹੈ ਕਿਉਂਕਿ ਬਾਣੀ ਵਿੱਚ ਕਿਤੇ ਨਹੀਂ ਲਿਖਿਆ ਹੈ। ਇਹ ਸਿਰਫ ਤੇ ਸਿਰਫ ਉੱਥੋਂ ਦੇ ਪ੍ਰਬੰਧਕਾਂ ਨੇ ਬੰਦ ਕੀਤਾ ਹੈ। ਮੈਂ ਰੈਜ਼ੋਲਿਊਸ਼ਨ ਪੇਸ਼ ਕਰਨਾ ਚਾਹੁੰਦਾ ਹਾਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਢੀਂਡਸਾ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ, ਹਾਂ ਜੀ, ਢੀਂਡਸਾ ਸਾਹਿਬ ਤੁਸੀਂ ਦੱਸੋ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਮਾਨਯੋਗ ਸਪੀਕਰ ਸਾਹਿਬ, ਦੇਖੋ ਜੀ, ਜਿਹੜੀਆਂ ਬਾਜਵਾ ਸਾਹਿਬ ਨੇ ਭਾਵਨਾਵਾਂ ਵਿਅਕਤ ਕੀਤੀਆਂ ਹਨ ਅਸੀਂ ਉਨ੍ਹਾਂ ਭਾਵਨਾਵਾਂ ਦੇ ਨਾਲ ਸਹਿਮਤ ਹਾਂ। ਅਸੀਂ ਉਸ ਦੇ

ਉਲਟ ਨਹੀਂ ਹਾਂ ਪਰ ਮੈਂ ਸਮਝਦਾ ਹਾਂ ਕਿ ਸ੍ਰੀ ਅਕਾਲ ਤਖਤ ਸਾਹਿਬ ਹੈ, ਐਸ.ਜੀ.ਪੀ.ਸੀ. ਬਣੀ ਹੈ, ਸ੍ਰੀ ਅਕਾਲ ਤਖਤ ਸਾਹਿਬ ਸ਼ੁਰੂ ਤੋਂ ਹੀ ਅਗਵਾਈ ਕਰਦਾ ਆ ਰਿਹਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਗੱਲਾਂ ਵੀ ਉਨ੍ਹਾਂ ਦੇ ਧਿਆਨ ਵਿੱਚ ਹਨ। ਇਹ ਤੁਹਾਡੀ ਸਾਰਿਆਂ ਦੀ ਭਾਵਨਾ ਵੀ ਸ੍ਰੀ ਅਕਾਲ ਤਖਤ ਸਾਹਿਬ ਤੱਕ ਪਹੁੰਚ ਜਾਵੇਗੀ ਪਰ ਇੱਥੇ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਜਾਣ-ਬੁੱਝ ਕੇ ਐਸ.ਜੀ.ਪੀ.ਸੀ. ਜਾਂ ਸ੍ਰੀ ਅਕਾਲ ਤਖਤ ਸਾਹਿਬ ਉੱਥੇ ਬੀਬੀਆਂ ਨੂੰ ਕੀਰਤਨ ਨਹੀਂ ਕਰਨ ਦਿੱਤਾ ਜਾਂਦਾ। ਮੈਂ ਸਮਝਦਾ ਹਾਂ ਕਿ ਐਸੇ ਸ਼ੰਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜੋ ਖੜ੍ਹੇ ਕਰ ਰਹੇ ਹਾਂ, ਇਸ ਹਾਊਸ ਵਿੱਚ ਇਹ ਕੋਈ ਚੰਗੀ ਗੱਲ ਨਹੀਂ ਹੈ। ਜੋ ਤੁਹਾਡੀ ਭਾਵਨਾ ਹੈ, ਉਸ ਨਾਲ ਅਸੀਂ ਵੀ ਸਹਿਮਤ ਹਾਂ ਪਰ ਇਸ ਦਾ ਕੀ ਕਾਰਨ ਹੈ ਜਾਂ ਕੀ ਨਹੀਂ ਹੈ, ਇਹ ਉਹ ਹੀ ਦੱਸ ਸਕਦੇ ਹਨ।ਸੋ, ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਦੀ ਭਾਵਨਾ ਸ੍ਰੀ ਅਕਾਲ ਤਖਤ ਸਾਹਿਬ ਤੱਕ ਜ਼ਰੂਰ ਪਹੁੰਚ ਜਾਵੇ ਪਰ ਇਸ ਨੂੰ ਇਸ ਲੈਵਲ ਤੱਕ ਲੈ ਕੇ ਜਾਣਾ ਕਿ ਐਸ.ਜੀ.ਪੀ.ਸੀ. ਤੇ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਸ਼ੰਕੇ ਖੜ੍ਹੇ ਕਰਨੇ, ਇਸ ਹਾਊਸ ਦੇ ਵਾਸਤੇ ਇਹ ਕੋਈ ਚੰਗੀ ਗੱਲ ਨਹੀਂ ਹੋਵੇਗੀ ਕਿਉਂਕਿ ਸ੍ਰੀ ਅਕਾਲ ਤਖਤ ਸਾਹਿਬ ਦਾ ਜੋ ਅਧਿਕਾਰ ਖੇਤਰ ਹੈ.....(ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਬਾਜਵਾ ਸਾਹਿਬ। (ਵਿਘਨ) ਸੁਣ ਲਓ ਜ਼ਰਾ, ਜ਼ਰਾ ਸੁਣ ਲਓ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ:** ਸਪੀਕਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਦਾ ਸਤਿਕਾਰ ਇਨ੍ਹਾਂ ਤੋਂ ਜ਼ਿਆਦਾ ਅਸੀਂ ਕਰਦੇ ਹਾਂ। ਮੈਂ, ਸ੍ਰੀ ਅਕਾਲ ਤਖਤ ਸਾਹਿਬ ਦੀ ਕੋਈ ਗੱਲ ਹੀ ਨਹੀਂ ਕਰ ਰਿਹਾ ਹਾਂ। ਮੈਂ ਤਾਂ ਐਸ.ਜੀ.ਪੀ.ਸੀ. ਨੂੰ ਬੇਨਤੀ ਕਰ ਰਿਹਾ ਹਾਂ, ਮੈਂ ਕੋਈ ਸ੍ਰੀ ਅਕਾਲ ਤਖਤ ਸਾਹਿਬ ਨੂੰ ਚੈਲੇਂਜ ਨਹੀਂ ਕਰ ਰਿਹਾ ਹਾਂ, ਸ੍ਰੀ ਅਕਾਲ ਤਖਤ ਸਾਹਿਬ ਦਾ ਕੋਈ ਮਸਲਾ ਨਹੀਂ ਹੈ। ਤੁਸੀਂ ਇਸ ਵਿੱਚ ਸ੍ਰੀ ਅਕਾਲ ਤਖਤ ਸਾਹਿਬ ਨੂੰ ਨਾ ਲਿਆਓ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਬੈਠੇ-ਬੈਠੇ):** ਇਸ ਵਿੱਚ ਐਸ.ਜੀ.ਪੀ.ਸੀ. ਦਾ ਕੋਈ ਰੋਲ ਨਹੀਂ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ:** ਇਸ ਵਿੱਚ ਸ੍ਰੀ ਅਕਾਲ ਤਖਤ ਸਾਹਿਬ ਨੂੰ ਤੁਸੀਂ ਨਾ ਲਿਆਓ। ਉੱਥੋਂ ਦਾ ਜੋ ਇੰਤਜ਼ਾਮ ਹੈ, ਉਹ ਐਸ.ਜੀ.ਪੀ.ਸੀ. ਦੇ ਹੱਥ ਵਿੱਚ ਹੈ। ਸੋ, ਅਸੀਂ ਤਾਂ ਐਸ.ਜੀ.ਪੀ.ਸੀ. ਨੂੰ ਬੇਨਤੀ ਕਰਨੀ ਹੈ। ਮੰਨਿਉ ਭਾਵੇਂ ਨਾ ਮੰਨਿਉ, ਤੁਹਾਡਾ ਕੰਮ ਹੈ, ਤੁਸੀਂ ਨਾ ਮੰਨਿਉ ਪਰ ਅਸੀਂ ਬੇਨਤੀ ਕਰਨੀ ਹੈ। ਜਿਹੜੀਆਂ ਸਾਡੀਆਂ ਭਾਵਨਾਵਾਂ ਹਨ, ਉਹ ਉਨ੍ਹਾਂ ਤੱਕ ਭੇਜਣੀਆਂ ਹਨ। ਇਨ੍ਹਾਂ ਨੂੰ ਮੰਨਣਾ ਨਾ ਮੰਨਣਾ, ਸ੍ਰੀ ਅਕਾਲ ਤਖਤ ਸਾਹਿਬ ਜੀ ਦਾ ਅਧਿਕਾਰ ਹੈ। ਜੇ ਉਹ ਨਾ ਕਰ ਦੇਣਗੇ ਤਾਂ ਉਹ ਸਾਡੇ ਸਿਰ ਮੱਥੇ, ਅਸੀਂ ਉਸ ਅੱਗੇ ਸਿਰ ਝੁਕਾਵਾਂਗੇ। ਅਸੀਂ ਵੀ ਤਾਂ ਸ੍ਰੀ ਅਕਾਲ ਤਖਤ ਸਾਹਿਬ ਅੱਗੇ ਸਿਰ ਝੁਕਾਉਂਦੇ ਹਾਂ।

**ਮਾਨਯੋਗ ਸਪੀਕਰ:** ਚਲੋ, ਤੁਸੀਂ ਮਤਾ ਪੜ੍ਹ ਕੇ ਦੱਸੋ ਅਤੇ ਇਸ ਨੂੰ ਪੇਸ਼ ਕਰੋ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

> "ਕਿ ਜ਼ਾਹਰ ਪੀਰ, ਜਗਤ ਗੁਰੂ ਬਾਬਾ ਨਾਨਕ ਜੀ ਨੇ ਜਾਤ-ਪਾਤ, ਊਚ-ਨੀਚ ਅਤੇ ਪੁਰਖ-ਨਾਰ ਦੇ ਵਿਤਕਰੇ ਤੋਂ ਮੁਕਤ ਇੱਕ ਕਲਿਆਣਕਾਰੀ ਸਮਾਜ ਸਿਰਜਣ ਦਾ ਸੁਪਨਾ ਲਿਆ ਸੀ। ਇਸੇ ਕਰਕੇ ਹੀ ਗੁਰਬਾਣੀ ਅਤੇ ਗੁਰ ਇਤਿਹਾਸ ਵਿੱਚ ਕਿਧਰੇ ਵੀ ਔਰਤ ਨਾਲ ਵਿਤਕਰੇ ਦੀ ਕੋਈ ਮਿਸਾਲ ਨਹੀਂ ਮਿਲਦੀ। ਪਰ ਇਹ ਬਹੁਤ ਹੀ ਦੁੱਖ ਦੀ ਗੱਲ ਹੈ ਕਿ ਸਿੱਖੀ ਦੇ ਸਭ ਤੋਂ ਵੱਡੇ ਕੇਂਦਰ ਸੱਚਖੰਡ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਨਹੀਂ ਹੈ। ਪੰਜਾਬ ਵਿਧਾਨ ਸਭਾ ਦਾ ਇਹ ਸਦਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਦਾ ਹੈ ਕਿ ਬਾਣੀ-ਸਿਧਾਂਤ ਵਿਰੋਧੀ ਇਸ ਪ੍ਰਥਾ ਨੂੰ ਖਤਮ ਕਰਕੇ ਸਿੱਖ ਬੀਬੀਆਂ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਕੀਰਤਨ ਕਰਨ ਦੀ ਇਜਾਜ਼ਤ ਦੇਵੇ।"

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਕੀ ਇਹ ਸਰਕਾਰੀ ਰੈਜ਼ੋਲਿਊਸ਼ਨ ਹੈ? ਕੀ ਇਹ ਸਰਕਾਰੀ ਰੈਜ਼ੋਲਿਊਸ਼ਨ ਹੈ?

**ਦਿਹਾਤੀ ਵਿਕਾਸ ਤੇ ਪੰਚਾਇਤ ਮੰਤਰੀ:** ਨਹੀਂ, ਇਹ ਇੰਡੀਵਿਜੂਅਲ ਰੈਜ਼ੋਲਿਊਸ਼ਨ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਉਹ ਤਾਂ ਬੰਦ ਕੀਤਾ ਹੈ ਜੀ, ਉਹ ਤਾਂ ਅੱਜ ਆ ਹੀ ਨਹੀਂ ਸਕਦਾ। ਤੁਸੀਂ ਆਪ ਪਾਸ ਕਰਵਾਇਆ ਹੈ ਕਿ ਇੰਡੀਵਿਜ਼ੂਅਲ ਕੋਈ ਰੈਜ਼ੋਲਿਊਸ਼ਨ ਨਹੀਂ ਆ ਸਕਦਾ। ਜੇ ਸਰਕਾਰੀ ਰੈਜ਼ੋਲਿਊਸ਼ਨ ਹੈ ਤਾਂ ਪਾਸ ਕਰ ਲੈਣ।(ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਗੁਰੂ ਘਰ ਦੀ ਗੱਲ ਹੋ ਰਹੀ ਹੈ, ਇਸ ਨੂੰ ਕਾਨੂੰਨ ਦੀਆਂ ਤਕਨੀਕਾਂ ਵਿੱਚ ਉਲਝਾ ਕੇ......

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਤੁਸੀਂ ਸਾਨੂੰ ਤਾਂ ਕੋਈ ਰੈਜ਼ੋਲਿਊਸ਼ਨ ਪਾਸ ਨਹੀਂ ਕਰਨ ਦਿੱਤਾ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਇੱਕ ਮਿੰਟ, ਇੱਕ ਮਿੰਟ ਜੀ।ਕੱਲ੍ਹ ਵੀ ਮਤਾ ਆਇਆ ਸੀ, ਤੁਸੀਂ ਉਦੋਂ ਨਹੀਂ ਕਿਹਾ। ਕੱਲ੍ਹ ਇੱਕ ਪ੍ਰਥਾ ਪੈ ਚੁੱਕੀ ਹੈ, ਕੱਲ੍ਹ ਇਸ ਦੇ ਬਾਰੇ ਇੱਕ ਮਤਾ ਹੋਰ ਆ ਚੁੱਕਾ ਹੈ। (ਵਿਘਨ..ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਸੁਣਾਈ ਨਹੀਂ ਦੇ ਰਿਹਾ ਸੀ।)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਬਾਕੀ Speaker Sahib is all powerful to decide anything in this Vidhan Sabha.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਜੇ ਵਿਧਾਨ ਸਭਾ ਦੇ ਕਾਨੂੰਨ ਦੀਆਂ ਧੱਜੀਆਂ ਉਡਾਉਣੀਆਂ ਹਨ।.....

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਨਹੀਂ, ਨਹੀਂ ਕੋਈ ਰੂਲ ਦੀਆਂ ਧੱਜੀਆਂ ਨਹੀਂ। ਤੁਸੀਂ ਇੰਨਾ ਵੀ ਔਰਤਾਂ ਦੇ ਖਿਲਾਫ ਨਾ ਹੋਵੋ, ਅਸੀਂ ਬੈਠ ਕੇ ਗੱਲ ਸੁਣ ਲਈਏ।

**ਮਾਨਯੋਗ ਸਪੀਕਰ:** ਇੱਕ ਮਿੰਟ, ਚੰਨੀ ਜੀ। ਢੀਂਡਸਾ ਜੀ, ਢੀਂਡਸਾ ਜੀ। ਢੀਂਡਸਾ ਜੀ, ਮੈਂ ਕਹਿਣਾ ਚਾਹੁੰਦਾ ਹਾਂ ਕਿ Minister is very much part of the Government and the Government always can move a resolution at any point of time.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਤੁਸੀਂ ਮੇਰੀ ਬੇਨਤੀ ਤਾਂ ਸੁਣ ਲਓ।

**ਮਾਨਯੋਗ ਸਪੀਕਰ:** ਤੁਸੀਂ ਵੀ ਜਾਣਦੇ ਹੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੇਰੀ ਗੱਲ ਤਾਂ ਸੁਣ ਲਓ ਜੀ।

**ਮਾਨਯੋਗ ਸਪੀਕਰ:** ਤੁਸੀਂ ਵੀ ਇਸ ਗੱਲ ਨੂੰ ਜਾਣਦੇ ਹੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੇਰੀ ਗੱਲ ਤਾਂ ਸੁਣ ਲਓ ਜੀ।

**ਮਾਨਯੋਗ ਸਪੀਕਰ:** ਹਾਂ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਵੀ ਉਹੀ ਪੁੱਛਿਆ ਹੈ ਕਿ ਕੀ ਇਹ ਗੌਰਮਿੰਟ ਦਾ ਰੈਜ਼ੋਲਿਊਸ਼ਨ ਹੈ ਜਾਂ ਮੰਤਰੀ ਜੀ ਦਾ ਆਪਣਾ ਰੈਜ਼ੋਲਿਊਸ਼ਨ ਹੈ। ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਦਾ ਆਪਣਾ ਪਰਸਨਲ ਪ੍ਰਾਈਵੇਟ ਮਤਾ ਹੈ।

**ਮਾਨਯੋਗ ਸਪੀਕਰ:** ਉਹ ਤਾਂ ਅੰਡਰਸਟੁੱਡ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਨਹੀਂ ਜੀ।

**ਮਾਨਯੋਗ ਸਪੀਕਰ:** ਢੀਂਡਸਾ ਜੀ, ਦੋ ਕਪੈਸਿਟੀ ਵਿੱਚ ਕਿਸ ਤਰ੍ਹਾਂ ਹੋ ਸਕਦਾ ਹੈ? Minister is always part of the Government.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਨਹੀਂ, ਪਰ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਆਪਣੀ ਪ੍ਰਾਈਵੇਟ ਕਪੈਸਿਟੀ ਵਿੱਚ ਮਤਾ ਮੂਵ ਕੀਤਾ ਹੈ। ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਤੋਂ ਪੁੱਛ ਲਵੋ। ਕੀ ਇਹ ਰੈਜ਼ੋਲਿਊਸ਼ਨ ਸਰਕਾਰ ਵੱਲੋਂ ਹੈ? ਦੱਸੋ ਜੀ (ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਵੱਲ ਇਸ਼ਾਰਾ)। ਜੇ ਸਰਕਾਰ ਵੱਲੋਂ ਹੈ ਤਾਂ ਇਹ ਸਾਨੂੰ ਠੀਕ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:**ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਅਕਾਲ ਤਖਤ ਸਾਹਿਬ ਤੇ ਵੀ ਅਤੇ ਐੱਸ.ਜੀ.ਪੀ.ਸੀ. ਵੱਲੋਂ ਵੀ ਸਮੇਂ-ਸਮੇਂ ਮਰਿਆਦਾ ਵਿੱਚ ਸੋਧਾਂ ਕੀਤੀਆਂ ਗਈਆਂ ਹਨ। ਸਮਾਜ ਦੇ ਵਿੱਚ ਸਮੇਂ-ਸਮੇਂ ਸੋਧਾਂ ਹੁੰਦੀਆਂ ਆਈਆਂ ਹਨ। ਸਰਕਾਰ ਦੀਆਂ ਪ੍ਰਥਾਵਾਂ ਵਿੱਚ ਸਮੇਂ-ਸਮੇਂ ਚੇਂਜ ਆਉਂਦੀ ਰਹੀ ਹੈ। ਵਿਧਾਨ ਸਭਾ ਦੀ ਪ੍ਰਥਾ ਵਿੱਚ ਵੀ ਕਈ ਵਾਰ ਕਈ ਚੀਜ਼ਾਂ ਨਵੀਆਂ ਜੁੜ ਜਾਂਦੀਆਂ ਹਨ ਅਤੇ ਮਾੜੀਆਂ ਹੱਟ ਜਾਂਦੀਆਂ ਹਨ। ਸੋ, ਕਿਸੇ ਸਮੇਂ ਵੀ, ਕਿਸੇ ਪ੍ਰਥਾ ਤੇ ਸਮਾਜ ਵੱਲੋਂ ਵਿਧਾਨ ਸਭਾ ਵੱਲੋਂ, ਕੌਮ ਵੱਲੋਂ ਵਿਚਾਰ ਕਰਨਾ ਕਦੇ ਵੀ ਮਾੜੀ ਗੱਲ ਨਹੀਂ ਹੁੰਦੀ। ਕੌਮਾਂ ਹਮੇਸ਼ਾ, ਸਮਾਜ ਹਮੇਸ਼ਾ, ਮਨੁੱਖਤਾ ਹਮੇਸ਼ਾ ਆਪਣੇ-ਆਪ ਵਿੱਚ ਸੋਧਾਂ, ਆਪਣੇ-ਆਪ ਵਿੱਚ ਵਿਚਾਰ ਕਰਦੀ ਆਈ ਹੈ, ਕਦੇ ਔਰਤ ਨੂੰ ਵੋਟ ਦਾ ਅਧਿਕਾਰ ਵੀ ਨਹੀਂ ਸੀ, ਬਹੁਤ ਸਾਰੇ ਅਧਿਕਾਰ ਔਰਤ ਨੂੰ ਨਹੀਂ ਸਨ, ਹੁਣ ਅਸੀਂ ਉਨ੍ਹਾਂ ਨੂੰ 50% ਜ਼ਿਲ੍ਹਾ ਪ੍ਰੀਸ਼ਦ, ਮਿਉਂਸਿਪਲ ਕਮੇਟੀਆਂ ਵਿੱਚ ਅਧਿਕਾਰ ਦਿੱਤੇ ਹਨ। ਸਰ, ਇਹ ਚੇਂਜਿਜ਼ ਹਮੇਸ਼ਾ ਹੁੰਦੇ ਆਏ ਹਨ। ਮੈਂ ਖਾਸ ਤੌਰ ਤੇ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਆਪਣੇ ਪਿਤਾ ਜਾਂ ਆਪਣੇ ਰਹਿਬਰ ਜਾਂ ਕੌਮ ਦੀ ਸਿਰਮੌਰ ਸੰਸਥਾ ਸ੍ਰੀ ਅਕਾਲ ਤਖਤ ਸਾਹਿਬ ਨੂੰ ਕਦੇ ਵੀ ਬੇਨਤੀ ਕਰ ਸਕਦੇ ਹਾਂ ਕਿ

ਤੁਸੀਂ ਇਸ ਬਾਰੇ ਵਿਚਾਰ ਕਰੋ। ਉਹ ਸਾਡੀ ਸਿਰਮੌਰ ਸੰਸਥਾ ਹੈ। ਇਸ ਕਰਕੇ ਇਹ ਕਹਿਣਾ ਕਿ ਤੁਸੀਂ ਸ੍ਰੀ ਅਕਾਲ ਤਖਤ ਸਾਹਿਬ ਨੂੰ ਕੋਈ ਬੇਨਤੀ ਨਹੀਂ ਕਰ ਸਕਦੇ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਇਹ ਕਦੋਂ ਕਿਹਾ?

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਰ, ਇੱਕ ਮਿੰਟ ਤੁਸੀਂ ਕਹਿੰਦੇ ਹੋ ਕਿ ਸ਼ੰਕਾ ਜ਼ਾਹਿਰ ਕਰ ਰਹੇ ਹਾਂ। ਅਸੀਂ ਸ਼ੰਕਾ ਨਹੀਂ ਜ਼ਾਹਰ ਕਰ ਰਹੇ। (ਵਿਘਨ) ਹਾਂ, ਤੁਸੀਂ ਵੈਸੇ ਬੇਨਤੀ ਕਰ ਲਵੋ ਪਰ ਬੇਨਤੀ ਦੇ ਨਾਲ ਸਹਿਮਤ ਹੋ। ਅਸੀਂ ਦੁੱਖ ਜਤਾ ਕੇ ਨਹੀਂ, ਆਪਾਂ ਪਿਆਰ ਜਤਾ ਕੇ ਗੱਲ ਕਰ ਲੈਂਦੇ ਹਾਂ। ਦੂਸਰੀ ਗੱਲ, ਇਹ ਹੈ ਕਿ ਇਹ ਸਦਨ ਕੇਂਦਰ ਸਰਕਾਰ ਨੂੰ ਵੀ ਹਮੇਸ਼ਾ ਬੇਨਤੀ ਕਰਦਾ ਹੈ, ਜਿਹੜੀਆਂ ਉਨ੍ਹਾਂ ਦੀਆਂ ਪਾਵਰਾਂ ਹੁੰਦੀਆਂ ਹਨ, ਉਸ ਲਈ ਅਸੀਂ ਉਨ੍ਹਾਂ ਨੂੰ ਵੀ ਬੇਨਤੀ ਕਰਦੇ ਹਾਂ। ਇਹ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਕੋਲ ਪਾਵਰ ਹੈ।ਇਸ ਲਈ ਅਸੀਂ ਉਨ੍ਹਾਂ ਨੂੰ ਬੇਨਤੀ ਕੀਤੀ ਹੈ। ਬਲਕਿ ਮੈਂ ਤਾਂ ਕਹਾਂਗਾ ਕਿ ਇਹ ਜਿਹੜਾ ਮਤਾ ਆ ਰਿਹਾ ਹੈ, ਉਸ ਦੇ ਵਿੱਚ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਸਾਹਿਬ ਜੀ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿਉਂਕਿ ਉਹ competent ਹਨ। ਉਨ੍ਹਾਂ ਨੇ ਹੀ ਇਹ ਗੱਲ ਅੱਗੇ ਚਲਾਉਣੀ ਹੈ। ਉਹ ਬਾਕੀ ਸਿੱਖ ਸੰਸਥਾਵਾਂ ਨੂੰ ਬੁਲਾ ਕੇ ਵਿਚਾਰ ਕਰਨਗੇ, ਐੱਸ.ਜੀ.ਪੀ.ਸੀ. ਨਾਲ ਵਿਚਾਰ ਕਰਨਗੇ ਅਤੇ ਇਸ ਤੇ ਵਿਚਾਰ ਕਰਨਗੇ। ਸੋ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ ਇਹ ਬਹੁਤ ਹੀ ਅੱਛਾ ਮਤਾ ਆਇਆ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸਰਦਾਰ ਕੁਲਤਾਰ ਸਿੰਘ ਜੀ, ਮੈਂ ਮਤਾ ਪੇਸ਼ ਕਰਦਾ ਹਾਂ, ਤੁਸੀਂ ਉਸ ਤੋਂ ਬਾਅਦ ਬੋਲ ਲੈਣਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਠੀਕ ਹੈ ਜੀ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> "ਕਿ ਜ਼ਾਹਰ ਪੀਰ, ਜਗਤ ਗੁਰੂ ਬਾਬਾ ਨਾਨਕ ਜੀ ਨੇ ਜਾਤ-ਪਾਤ, ਊਚ-ਨੀਚ ਅਤੇ ਪੁਰਖ-ਨਾਰ ਦੇ ਵਿਤਕਰੇ ਤੋਂ ਮੁਕਤ ਇੱਕ ਕਲਿਆਣਕਾਰੀ ਸਮਾਜ ਸਿਰਜਣ ਦਾ ਸੁਪਨਾ ਲਿਆ ਸੀ। ਇਸੇ ਕਰਕੇ ਹੀ ਗੁਰਬਾਣੀ ਅਤੇ ਗੁਰ ਇਤਿਹਾਸ ਵਿੱਚ ਕਿਧਰੇ ਵੀ ਔਰਤ ਨਾਲ ਵਿਤਕਰੇ ਦੀ ਕੋਈ ਮਿਸਾਲ ਨਹੀਂ ਮਿਲਦੀ। ਪਰ ਇਹ ਬਹੁਤ ਹੀ ਦੁੱਖ ਦੀ ਗੱਲ ਹੈ ਕਿ ਸਿੱਖੀ ਦੇ ਸਭ ਤੋਂ ਵੱਡੇ ਕੇਂਦਰ ਸੱਚਖੰਡ ਸ੍ਰੀ

ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਨਹੀਂ ਹੈ। ਪੰਜਾਬ ਵਿਧਾਨ ਸਭਾ ਦਾ ਇਹ ਸਦਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਦਾ ਹੈ ਕਿ ਬਾਣੀ-ਸਿਧਾਂਤ ਵਿਰੋਧੀ ਇਸ ਪ੍ਰਥਾ ਨੂੰ ਖਤਮ ਕਰਕੇ ਸਿੱਖ ਬੀਬੀਆਂ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਕੀਰਤਨ ਕਰਨ ਦੀ ਇਜਾਜ਼ਤ ਦੇਵੇ।"

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਕੁਲਤਾਰ ਸਿੰਘ ਸੰਧਵਾਂ ਜੀ, ਹੁਣ ਤੁਸੀਂ ਬੋਲੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਬਾਬੇ ਨਾਨਕ ਜੀ ਦਾ ਸ਼ੁਕਰਗੁਜ਼ਾਰ ਹਾਂ, ਵੈਸੇ ਤਾਂ ਆਪਾਂ ਸਾਰੇ ਹੀ ਸ਼ੁਕਰਗੁਜ਼ਾਰ ਹਾਂ ਪਰ ਮੈਨੂੰ ਕੱਲ੍ਹ ਇਹ ਮਹਿਸੂਸ ਹੋਇਆ ਕਿ ਬਾਬਾ ਨਾਨਕ ਜੀ ਦੀ ਤੁਹਾਡੇ ਉੱਤੇ ਬਹੁਤ ਕ੍ਰਿਪਾ ਹੈ। ਜਿਵੇਂ ਬਾਬਾ ਨਾਨਕ ਜੀ ਨੇ ਕੌਡੇ ਰਾਖਸ਼, ਭਾਈ ਲਾਲੋ ਨੂੰ ਤਾਰਿਆ ਸੀ, ਉਸੇ ਤਰ੍ਹਾਂ ਤੁਸੀਂ ਵੀ ਕੱਲ੍ਹ ਬਾਬਾ ਨਾਨਕ ਜੀ ਦੀ ਤਰ੍ਹਾਂ ਸਾਰੇ ਹੀ ਖੁਸ਼ ਕਰ ਦਿੱਤੇ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਾਰਿਆਂ ਨੇ ਇੰਨੇ ਵਧੀਆ ਤਰੀਕੇ ਨਾਲ ਅਤੇ ਇੰਨੇ ਭਾਵਪੂਰਕ ਤਰੀਕੇ ਨਾਲ ਗੁਰਬਾਣੀ ਪੜ੍ਹੀ ਔਰ ਉਥੋਂ ਇਹ ਮਤਾ ਨਿਕਲ ਕੇ ਆਇਆ।ਮੈਂ ਸਮਝਦਾ ਹਾਂ ਕਿ ਸਾਡੀ ਦੁਰਦਸ਼ਾ ਇਸ ਕਰਕੇ ਹੈ ਕਿ ਆਪਾਂ ਬਾਬਾ ਨਾਨਕ ਜੀ ਨੂੰ ਤਾਂ ਮੰਨਦੇ ਹਾਂ ਪਰ ਜਿਹੜੀ ਬਾਬਾ ਨਾਨਕ ਜੀ ਨੇ ਗੱਲ ਕਹੀ ਹੈ, ਉਸ ਨੂੰ ਅਸੀਂ ਕਹਿ ਦਿੰਦੇ ਹਾਂ ਇਹ ਕਿਸੇ ਬਾਡੀ ਦਾ ਹੁਕਮ ਹੈ ਜਾਂ ਕਿਸੇ ਸਾਧ ਦਾ ਹੁਕਮ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਾਧਾਂ ਦੀ ਲੁੱਟ ਤੋਂ ਕੱਢਣ ਵਾਸਤੇ ਤਾਂ ਬਾਬਾ ਨਾਨਕ ਜੀ ਆਏ ਸਨ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੇਰੇ ਸਾਥੀ ਨੇ ਕੱਲ੍ਹ ਇੱਕ ਗੱਲ ਕਹੀ। ਮੈਨੂੰ ਲੱਗਦਾ ਹੈ ਕਿ ਸ਼ਾਇਦ ਅਣਜਾਣੇ ਵਿੱਚ ਕਹੀ ਗਈ ਹੋਵੇ ਕਿ ਰਹਿਤ ਮਰਿਆਦਾ ਵਿੱਚ ਕਿਤੇ ਵੀ ਨਹੀਂ ਲਿਖਿਆ । ਉਹ ਕਿਹੜੇ ਰਹਿਤ ਮਰਿਆਦਾ ਵਿੱਚ ਲਿਖਿਆ ਹੈ ਕਿ ਬੀਬੀਆਂ ਕੀਰਤਨ ਨਹੀਂ ਕਰ ਸਕਦੀਆਂ? ਮੇਰਾ ਖਿਆਲ ਹੈ ਕਿ ਇਹ ਠੀਕ ਕਰ ਲੈਣਾ ਚਾਹੀਦਾ ਹੈ ਔਰ ਇਹ ਵੀ ਗੱਲ ਕਲੀਅਰ ਹੋ ਜਾਣੀ ਚਾਹੀਦੀ ਹੈ ਕਿ ਜਿਹੜੇ ਮੇਰੇ ਖੱਬੇ ਪਾਸੇ (ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) ਬੈਠੇ ਹਨ, ਇਹ ਹੀ ਇਕੱਲੇ ਬਾਬੇ ਨਾਨਕ ਜੀ ਦੇ ਸਿੱਖ ਨਹੀਂ ਹਨ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਦੋਂ ਬਾਬੇ ਨਾਨਕ ਜੀ ਦੀ ਗੱਲ ਆਉਂਦੀ ਹੈ ਤਾਂ ਅਸੀਂ ਆਪਣੀ ਜਾਨ ਦੇਣ ਲਈ ਵੀ ਤਿਆਰ ਹਾਂ। ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਅੱਜ ਪੰਜਾਬ ਦੀ ਵਿਧਾਨ ਸਭਾ ਵਿੱਚ ਬਾਬੇ ਨਾਨਕ ਜੀ ਦੀ ਗੱਲ ਉੱਤੇ ਤੁਰਨ ਲਈ ਤਰੱਦਦ ਕੀਤਾ ਜਾ ਰਿਹਾ ਹੈ ਪਰ ਮੈਂ ਇਸ ਗੱਲ ਤੋਂ ਹੈਰਾਨ ਹੁੰਦਾ ਹਾਂ ਕਿ ਜਦੋਂ ਸਾਨੂੰ ਚੰਗਾ ਲੱਗਦਾ ਹੈ ਤਾਂ ਉਦੋਂ ਅਸੀਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਹੁਕਮ ਨੂੰ ਮੰਨਣ ਦੀ ਦੁਹਾਈ ਪਾਉਂਦੇ ਹਾਂ ਅਤੇ ਜਦੋਂ ਚੰਗਾ ਨਹੀਂ ਲੱਗਦਾ ਤਾਂ ਹੁਕਮ ਨਹੀਂ ਮੰਨਦੇ। ਸਾਲ 1999 ਵਿੱਚ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਕੀਤੇ ਹੁਕਮ ਦੀ ਵੀ ਪ੍ਰਵਾਹ ਨਹੀਂ ਕੀਤੀ ਗਈ। ਸਾਲ 1999 ਵਿੱਚ ਵੀ ਸ੍ਰੀ ਅਕਾਲ ਤਖਤ ਸਾਹਿਬ ਨੇ ਹੁਕਮਨਾਮਾ

ਦਿੱਤਾ ਸੀ ਪਰੰਤੂ ਉਦੋਂ ਆਪਣਾ ਹੀ individual ਕੰਮ ਚਲਦਾ ਸੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਰਾਸ਼ਟਰਪਤੀ ਸਾਹਿਬ ਜੀ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਡਾ. ਮਨਮੋਹਨ ਸਿੰਘ ਜੀ ਬਾਰੇ ਤਾਂ ਪਤਾ ਹੀ ਹੈ ਕਿ ਉਹ ਤਾਂ ਜੰਮੇ ਹੀ ਇਸ ਕਲਚਰ ਵਿੱਚ ਹਨ ਪਰੰਤੂ ਇੱਕ ਸਾਊਥ ਦਾ ਲੀਡਰ, ਇੱਕ ਬੀ.ਜੇ.ਪੀ. ਦੇ ਆਹਲਾ ਦਰਜੇ ਦਾ ਲੀਡਰ ਆਪਣਾ ਭਾਸ਼ਣ ਬਾਬਾ ਨਾਨਕ ਜੀ ਦੀ ਬਾਣੀ ਤੋਂ ਸ਼ੁਰੂ ਕਰਦਾ ਹੈ, ਬਾਬਾ ਨਾਨਕ ਜੀ ਦੀ ਬੋਲੀ ਵਿੱਚ ਗੁਣਾਂ ਨੂੰ ਗਾਵੇ ਅਤੇ ਬਾਬਾ ਨਾਨਕ ਜੀ ਦੀ ਬੋਲੀ ਵਿੱਚ ਆਪਣੀ ਗੱਲ ਨੂੰ ਖਤਮ ਕਰੇ, ਸਪੀਕਰ ਸਾਹਿਬ, ਇਹ ਸਿਹਰਾ ਤੁਹਾਨੂੰ ਜਾਂਦਾ ਹੈ ਕਿਉਂਕਿ ਕੱਲ੍ਹ ਤੁਸੀਂ ਇਸ ਤਰ੍ਹਾਂ ਦਾ ਬਹੁਤ ਵਧੀਅ ਸਮਾਗਮ ਕਰਵਾਇਆ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। ਅਸੀਂ ਇਸ ਮਤੇ ਦੀ ਪ੍ਰੋੜਤਾ ਕਰਦੇ ਹਾਂ ਔਰ ਇਸ ਦੇ ਨਾਲ ਹੀ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਬਾਬੇ ਨਾਨਕ ਜੀ ਦੀ ਬਾਣੀ ਤੇ ਚੱਲਦਿਆਂ ਚੱਲਦਿਆਂ ਇੱਕ ਥੋੜ੍ਹੀ ਜਿਹੀ ਕੁਤਾਹੀ ਹੋ ਰਹੀ ਹੈ। ਮੈਂ ਇੱਕ ਮਤਾ ਇਹ ਪੇਸ਼ ਕਰਨਾ ਚਾਹੁੰਦਾ ਹਾਂ-

> "ਕਿ ਪੰਜਾਬ ਰਾਜ ਦੇ ਵਿੱਚ ਜਿੰਨੇ ਵੀ ਸਾਈਨ ਬੋਰਡ ਹਨ, ਉਹ ਬਾਬੇ ਨਾਨਕ ਜੀ ਦੀ ਬੋਲੀ ਵਿੱਚ ਹੋਣ ਤਾਂ ਇਹ ਸਦੀਵੀ ਅਕੀਦਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਉਹ ਕੱਲ੍ਹ ਕਹਿ ਦਿੱਤਾ ਹੈ, ਕੱਲ੍ਹ ਬਾਜਵਾ ਸਾਹਿਬ ਨੇ ਇਸ ਬਾਰੇ ਕਹਿ ਦਿੱਤਾ ਸੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਤੁਸੀਂ ਪਾਸ ਕਰ ਦਿਓ। ਕੱਲ੍ਹ ਮਤਾ ਆਇਆ ਸੀ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਇਸ ਉੱਤੇ ਤੁਸੀਂ ਕੁਝ ਕਹਿਣਾ ਹੈ?

**ਦਿਹਾਤੀ ਵਿਕਾਸ ਤੇ ਪੰਚਾਇਤਾਂ, ਪਸ਼ੂ ਪਾਲਣ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਕਹਿ ਦਿੱਤਾ ਸੀ ਕਿ ਅਸੀਂ ਇਹ ਕਾਨੂੰਨ ਲਿਆ ਰਹੇ ਹਾਂ, ਜਿਸ ਤਰ੍ਹਾਂ ਛੇ-ਸੱਤ ਸਟੇਟਾਂ ਵਿੱਚ ਕਾਨੂੰਨ ਹੈ। ਜਿਹੜੀ ਸਾਡੀ ਸਟੇਟ ਦੀ ਭਾਸ਼ਾ ਹੈ, ਉਸ ਵਿੱਚ ਸਾਈਨ ਬੋਰਡ ਲਿਖੇ ਜਾਣਗੇ। ਮੈਂ ਸੀ.ਐਮ. ਸਾਹਿਬ ਨਾਲ ਅੱਜ ਸਵੇਰੇ ਵੀ ਗੱਲ ਕੀਤੀ ਸੀ ਔਰ ਸੀ.ਐਮ. ਸਾਹਿਬ ਨੇ ਐਸ਼ਿਓਰੈਂਸ ਵੀ ਦਿੱਤੀ ਹੈ। ਉਨ੍ਹਾਂ ਕਿਹਾ ਹੈ ਕਿ ਕੱਲ੍ਹ ਕੈਬਨਿਟ ਦੀ ਮੀਟਿੰਗ ਆ ਰਹੀ ਹੈ ਤਾਂ ਇਸ ਮਸਲੇ ਉੱਤੇ ਵਿਚਾਰ ਕੀਤਾ ਜਾਵੇਗਾ, ਜੋ ਵੀ ਕਾਨੂੰਨ ਸੋਧਣਾ ਪਵੇਗਾ, ਉਸ ਨੂੰ ਸੋਧਾਂਗੇ। ਸਪੀਕਰ ਸਾਹਿਬ, ਦੂਜੀ ਗੱਲ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇੱਕ ਸੁਜੈਸ਼ਨ ਆਈ ਹੈ ਕਿ ਅਸੀਂ ਐਸ.ਜੀ.ਪੀ.ਸੀ. ਨੂੰ ਬੀਬੀਆਂ ਦੇ ਕੀਰਤਨ ਬਾਰੇ ਬੇਨਤੀ ਕੀਤੀ ਹੈ, ਉਥੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਨੂੰ ਵੀ ਬੇਨਤੀ ਕਰਾਂਗੇ, ਜੇ ਉਹ ਠੀਕ ਸਮਝਣ।

**ਮਾਨਯੋਗ ਸਪੀਕਰ:** ਹਾਂ ਜੀ, ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਕੱਲ੍ਹ ਅਸੀਂ ਬੋਲਦਿਆਂ ਹੋਇਆਂ ਸਰਕਾਰ ਨੂੰ ਬੇਨਤੀ ਕੀਤੀ ਸੀ ਕਿ ਜਿਹੜਾ 550ਸਾਲਾ ਪ੍ਰਕਾਸ਼ ਪੁਰਬ ਆ ਰਿਹਾ ਹੈ, ਉਹ ਬਹੁਤ ਵੱਡਾ ਦਿਹਾੜਾ ਹੈ। ਸ੍ਰੀ ਗੁਰੂ ਨਾਨਕ ਜੀ ਦੇ 550 ਸਾਲ ਦੇ ਪ੍ਰਕਾਸ਼ ਪੁਰਬ ਸੰਬੰਧੀ ਕੱਲ੍ਹ ਵਿਸ਼ੇਸ਼ ਸੈਸ਼ਨ ਵੀ ਸੀ। ਸਾਡੀ ਮੰਗ ਵੀ ਸੀ ਅਤੇ ਮੈਂ ਇਸ ਸਬੰਧੀ ਸੀ.ਐਮ.ਸਾਹਿਬ ਨੂੰ ਚਿੱਠੀ ਲਿਖੀ ਸੀ ਕਿ 1 ਤਰੀਕ ਤੋਂ 12 ਤਰੀਕ ਤੱਕ ਘੱਟੋ-ਘੱਟ ਡਰਾਈ ਡੇਜ਼ (dry days) ਡਿਕਲੇਅਰ ਕੀਤੇ ਜਾਣ ਲੇਕਿਨ ਉਸ ਚਿੱਠੀ ਦਾ ਕੋਈ ਜਵਾਬ ਨਹੀਂ ਆਇਆ ਪਰ ਹੁਣ ਘੱਟੋ-ਘੱਟ ਤਰੀਕ 9 ਤੋਂ ਲੈ ਕੇ ਤਰੀਕ 12 ਤੱਕ ਤਾਂ ਡਰਾਈ ਡੇਜ਼ (dry days) ਡਿਕਲੇਅਰ ਕਰ ਦਿੱਤੇ ਜਾਣ। ਆਪਾਂ ਦੂਜਾ ਨਸ਼ਾ ਨਹੀਂ ਰੋਕ ਸਕਦੇ ਪਰ ਘੱਟੋ-ਘੱਟ ਜਿਹੜਾ ਸ਼ਰਾਬ ਦਾ ਨਸ਼ਾ, ਜੋ ਸਰਕਾਰ ਵੇਚ ਰਹੀ ਹੈ, ਉਸ ਉੱਤੇ ਇਨ੍ਹਾਂ ਦਿਨਾਂ ਵਿੱਚ ਪਾਬੰਦੀ ਲਗਾਈ ਜਾਵੇ। ਦੂਜੀ ਗੱਲ, ਮਾਨਯੋਗ ਪੀ.ਡਬਲਿਯੂ.ਡੀ. ਮੰਤਰੀ ਜੀ ਬੈਠੇ ਹਨ, ਮੈਂ ਕੱਲ੍ਹ ਬੇਨਤੀ ਕੀਤੀ ਸੀ ਕਿ ਜਿਹੜਾ ਟੋਲ ਹੈ ਜਿਵੇਂ ਸੁਲਤਾਨਪੁਰ ਲੋਧੀ ਅਤੇ ਡੇਰਾ ਬਾਬਾ ਨਾਨਕ ਵਿਖੇ ਜਿੰਨੀਆਂ ਵੀ ਸੜਕਾਂ ਜਾਂਦੀਆਂ ਹਨ, ਜੋ ਕਿ ਸਟੇਟ ਹਾਈਵੇਅਜ਼ ਸੜਕਾਂ ਉੱਤੇ ਲੱਗੇ ਹੋਏ ਹਨ, ਉਨ੍ਹਾਂ ਦਾ ਟੋਲ ਆਪਾਂ ਮੁਆਫ ਕਰੀਏ ਔਰ ਜਿਹੜੀਆਂ ਕੇਂਦਰ ਦੀਆਂ ਨੈਸ਼ਨਲ ਹਾਈਵੇਅਜ਼ ਸੜਕਾਂ ਹਨ, ਉਸ ਸਬੰਧੀ ਆਪਾਂ ਕੇਂਦਰ ਨੂੰ ਲਿਖ ਕੇ ਭੇਜੀਏ। ਸਪੀਕਰ ਸਾਹਿਬ, ਤੀਜੀ ਮੰਗ ਇਹ ਸੀ ਕਿ ਜਿਹੜੀ ਵੀਹ ਡਾਲਰ ਫੀਸ ਸ੍ਰੀ ਨਨਕਾਣਾ ਸਾਹਿਬ, ਪਾਕਿਸਤਾਨ ਵਿਖੇ ਜਾਣ ਲਈ ਪਾਕਿਸਤਾਨ ਸਰਕਾਰ ਵੱਲੋਂ ਰੱਖੀ ਗਈ ਹੈ।

**ਮਾਨਯੋਗ ਸਪੀਕਰ:** ਤੁਸੀਂ ਮਤੇ ਤੇ ਕੁਝ ਬੋਲਣਾ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਬਾਬਾ ਨਾਨਕ ਜੀ ਦਾ.....

**ਮਾਨਯੋਗ ਸਪੀਕਰ:** ਇਹ ਤੁਸੀਂ ਹੁਣ ਬਾਅਦ ਵਿੱਚ ਕਰ ਲੈਣਾ। ਤੁਸੀਂ ਬਾਅਦ ਵਿੱਚ ਕਰ ਲੈਣਾ। ਸੈਸ਼ਨ ਚੱਲਣਾ ਹੈ। ਤੁਸੀਂ ਇਸ ਮਤੇ ਤੇ ਕੁਝ ਕਹਿਣਾ ਹੈ?

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਤੁਸੀਂ ਸਾਨੂੰ ਫਿਰ ਟਾਈਮ ਦੇ ਦੇਵੋਗੇ?

**ਮਾਨਯੋਗ ਸਪੀਕਰ:** ਤੁਸੀਂ ਮਤੇ ਤੇ ਕੁਝ ਕਹਿਣਾ ਹੈ?

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਅਸੀਂ ਮਤੇ ਦੀ ਤਾਂ ਪ੍ਰੋੜ੍ਹਤਾ ਕਰਦੇ ਹਾਂ, ਭਾਵਨਾਵਾਂ ਦੀ ਵੀ ਕਦਰ ਕਰਦੇ ਹਾਂ।

**ਮਾਨਯੋਗ ਸਪੀਕਰ:** ਬੱਸ ਫਿਰ ਗੱਲ ਖਤਮ ਹੈ।(ਵਿਘਨ)

**ਮਾਨਯੋਗ ਸਪੀਕਰ:**ਹਾਂ ਜੀ, ਸਰਦਾਰ ਬਲਵਿੰਦਰ ਸਿੰਘ ਜੀ। ਸਰਦਾਰ ਬਲਵਿੰਦਰ ਸਿੰਘ ਜੀ, ਸਰਦਾਰ ਬਲਵਿੰਦਰ ਸਿੰਘ ਜੀ ਬੈਂਸ ਸਾਹਿਬ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ):** ਸਪੀਕਰ ਸਾਹਿਬ, ਮੈਂ ਫਿਰ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਦੀ ਮੁਬਾਰਕ ਦਿੰਦਾ ਹਾਂ ਪਰ ਜਿਹੜੀਆਂ ਗੱਲਾਂ ਅਸੀਂ 550ਵੇਂ ਸਾਲ ਤੇ ਵੀ ਨਹੀਂ ਮੰਨ ਸਕੇ, ਉਨ੍ਹਾਂ ਦੀ ਪਰਮੇਸ਼ਰ ਤੋਂ ਖਿਮਾ ਮੰਗਣੀ ਚਾਹੀਦੀ ਹੈ। ਮੈਂ ਆਪਣੇ ਭਰਾਵਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਿੱਖਾਂ ਦਾ ਧਰਮ ਤੇ ਰਾਜਨੀਤੀ ਇਕੱਠੀ ਹੈ। ਧਰਮ ਅਤੇ ਰਾਜਨੀਤੀ ਇਕੱਠੇ ਹੋਣ ਦਾ ਮਤਲਬ ਹੈ ਕਿ ਧਰਮ ਉੱਤੇ ਅਤੇ ਰਾਜਨੀਤੀ ਹੇਠਲੇ ਪਾਸੇ ਹੈ। ਜਿੰਨੀ ਦੇਰ ਧਰਮ ਉੱਤੇ ਰਿਹਾ ਓਨੀ ਦੇਰ ਚਾਹੇ ਤਲਵਾਰ ਦੀ ਨੋਕ ਵਾਲਾ ਰਾਜ ਸੀ ਤਾਂ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਵੀ ਸਿਰ ਝੁਕਾ ਕੇ ਸ੍ਰੀ ਅਕਾਲ ਤਖਤ ਸਾਹਿਬ ਤੇ ਪੇਸ਼ ਹੋਣਾ ਪਿਆ। ਉੱਥੇ ਲੱਗੀ ਸਜ਼ਾ ਉਨ੍ਹਾਂ ਨੂੰ ਪ੍ਰਵਾਨ ਕਰਨੀ ਪਈ, ਭਾਵੇਂ ਰਾਜ ਤਲਵਾਰ ਦੀ ਨੋਕ ਵਾਲਾ ਸੀ। ਮੈਂ ਆਪਣੇ ਵੱਡੇ ਭਰਾ ਦਾ ਧੰਨਵਾਦ ਕਰਦਾ ਹਾਂ ਕਿ ਜਿਹੜੇ ਇਹ ਮਤਾ ਲੈ ਕੇ ਆਏ ਹਨ ਕਿ ਬੀਬੀਆਂ ਨੂੰ ਕੀਰਤਨ ਕਰਨ ਲਈ ਇਜਾਜ਼ਤ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਕੋਈ ਹੁਕਮ ਨਹੀਂ ਕੀਤਾ। ਜੇਕਰ ਧਰਮ ਤੇ ਰਾਜਨੀਤੀ ਇਕੱਠੀ ਹੈ ਇਹ ਰਾਜਨੀਤਿਕ ਜਮਾਤ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਧਾਰਮਿਕ ਜਮਾਤ ਹੈ। ਜੇਕਰ ਅੱਜ ਰਾਜਨੀਤਿਕ ਜਮਾਤ ਇਹ ਗੱਲ ਚਾਹੁੰਦੀ ਹੈ ਜਿਸ ਵਿੱਚ ਮੇਰੇ ਬਾਬਾ ਨਾਨਕ ਜੀ ਨੇ ਆਖਿਆ ਹੈ:

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।

ਜੇਕਰ ਅੱਜ ਰਾਜਨੀਤਿਕ ਜਮਾਤ, ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਨੂੰ ਸਿਰ ਝੁਕਾ ਕੇ ਸਨਿਮਰ ਬੇਨਤੀ ਕਰਨੀ ਚਾਹੁੰਦੀ ਹੈ ਕਿ ਉਸ ਮਾਂ ਨੂੰ, ਉਸ ਭੈਣ ਨੂੰ ਉਨ੍ਹਾਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਦਿੱਤੀ ਜਾਵੇ ਤਾਂ ਇਹ ਫੈਸਲਾ ਤਾਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਜੀ ਨੇ ਹੀ ਕਰਨਾ ਹੈ ਪਰ ਮੇਰੇ ਵੀਰਾਂ ਨੂੰ ਘਬਰਾਹਟ ਮਹਿਸੂਸ ਹੁੰਦੀ ਹੈ। ਇਹ ਸਮਝਦੇ ਹਨ ਕਿ ਜਦੋਂ ਅਸੀਂ ਕੋਈ ਮਤਾ ਲੈ ਕੇ ਜਾਈਏ ਤਾਂ ਉਹ ਪਾਸ ਹੋ ਜਾਵੇ। ਸਪੀਕਰ ਸਾਹਿਬ, ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਹੋਣ ਦੇ ਨਾਤੇ ਜਦੋਂ ਬਜਟ ਸੈਸ਼ਨ ਆਇਆ, ਮੈਂ ਸੱਚ ਕਹਿੰਦਾ ਹਾਂ ਕਿ ਮੈਂ ਮਨ ਦੀ ਅਵਸਥਾ ਤੋਂ ਰੋ ਕੇ ਆਖਿਆ, ਜਿੱਥੇ ਪੰਜ ਸਿੰਘ ਸਾਹਿਬਾਨ ਮੌਜੂਦ ਸੀ, ਪ੍ਰਧਾਨ ਸਾਹਿਬ ਮੌਜੂਦ ਸੀ, ਮੈਂ ਕਿਹਾ ਸੀ ਕਿ ਜਸਟਿਸ ਰਣਜੀਤ ਸਿੰਘ ਕਮਿਸ਼ਨ ਦੀ ਰਿਪੋਰਟ ਵਿਧਾਨ ਸਭਾ ਵਿੱਚ ਟੇਬਲ ਹੋ ਚੁੱਕੀ ਹੈ ਅਤੇ ਆਪਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਵੀ ਟੇਬਲ ਕਰਕੇ ਉਸ ਉੱਤੇ ਬਹਿਸ ਕਰਵਾਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਉੱਥੇ ਕੋਈ ਵੀ ਨਹੀਂ ਮੰਨਿਆ। ਮੈਨੂੰ ਅੱਜ ਇਸ ਗੱਲ ਦਾ ਦੁੱਖ ਅਤੇ ਅਫਸੋਸ ਹੈ ਕਿ ਸਿਰਫ ਇਨ੍ਹਾਂ ਦੋ ਗੱਲਾਂ ਤੱਕ ਹੀ ਗੱਲ ਸੀਮਿਤ ਰਹਿ ਗਈ

ਹੈ ਕਿ ਪ੍ਰਧਾਨ ਲਗਾਉਣਾ ਹੈ ਅਤੇ ਦੂਸਰਾ ਬਜਟ ਪਾਸ ਕਰਵਾਉਣਾ ਹੈ ਪਰ ਮੈਨੂੰ ਅੱਜ ਖੁਸ਼ੀ ਹੈ ਕਿ ਅੱਜ ਧਾਰਮਿਕ ਜਮਾਤ ਦੇ ਨਾਲ ਨਾਲ ਰਾਜਨੀਤਿਕ ਜਮਾਤ ਜਾਗ ਪਈ ਹੈ। ਅੱਜ ਰਾਜਨੀਤਿਕ ਜਮਾਤ ਇਸ ਗੱਲ ਦੀ ਮੰਗ ਕਰਦੀ ਹੈ ਕਿ ਰਾਜਨੀਤਿਕ ਲੋਕ ਪਤਾ ਨਹੀਂ ਕਿਉਂ ਵਿਰੋਂਧ ਵਾਲੇ ਪਾਸੇ ਆ ਗਏ। ਸਪੀਕਰ ਸਾਹਿਬ, ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਹੋਣ ਦੇ ਨਾਤੇ ਮੈਂ ਇਸ ਮਤੇ ਦੀ ਹਮਾਇਤ ਕਰਦਾ ਹਾਂ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ। ਤੁਸੀਂ ਬੈਠੋ ਜੀ। ਮੈਂ, ਹੁਣ ਸ਼੍ਰੀ ਕੰਵਰ ਸੰਧੂ ਸਾਹਿਬ ਦੀ ਗੱਲ ਸੁਣਨੀ ਹੈ। ਤੁਹਾਡੀ ਗੱਲ ਆ ਗਈ ਹੈ। ਤੁਸੀਂ ਕਹਿ ਦਿੱਤਾ ਕਿ ਤੁਸੀਂ ਵਿਰੋਧ ਨਹੀਂ ਕਰਦੇ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇਹ ਵਰਡਿੰਗ ਹੈ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜੋ ਫੈਸਲੇ ਹਨ ਉਨ੍ਹਾਂ ਤੇ ਖਦਸ਼ੇ ਰੇਜ਼ ਕਰਦੀ ਹੈ। ਇਸ ਨੂੰ ਬੇਨਤੀ ਦੇ ਰੂਪ ਵਿੱਚ ਕਰ ਲਵੋ।

**ਮਾਨਯੋਗ ਸਪੀਕਰ:** ਸ਼ਬਦ ਬੇਨਤੀ ਹੀ ਹੈ। ਬੇਨਤੀ ਸ਼ਬਦ ਹੈ।

**ਸ਼੍ਰੀ ਕੰਵਰ ਸੰਧੂ (ਖਰੜ):** ਸਪੀਕਰ ਸਾਹਿਬ, ਮੈਂ ਬਹੁਤ ਹੈਰਾਨ ਹੋਇਆ ਕਿ ਜੇ ਮਤੇ ਨੂੰ ਧਿਆਨ ਨਾਲ ਪੜ੍ਹੀਏ ਅਤੇ ਸੁਣੀਏ, ਮਤਾ ਬਹੁਤ ਹੀ ਕਲੀਅਰ ਹੈ ਕਿ ਇਹ ਹਾਊਸ ਬੇਨਤੀ ਕਰਦਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਬੇਨਤੀ ਕਰਦਾ ਹੈ।

**ਸ਼੍ਰੀ ਕੰਵਰ ਸੰਧੂ:** ਇਹ ਹਾਊਸ ਐਸ.ਜੀ.ਪੀ.ਸੀ. ਨੂੰ ਬੇਨਤੀ ਕਰਦਾ ਹੈ। ਇਸ ਤੇ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ? ਉਹ ਮੰਨਣ ਜਾਂ ਨਾ ਮੰਨਣ, ਇਹ ਉਨ੍ਹਾਂ ਦੀ privilege ਹੈ। ਸਰ, ਇਹ ਬੇਨਤੀ ਹੈ। ਮੇਰੇ ਖਿਆਲ ਨਾਲ ਇਹ ਕੋਈ ਇਸ਼ੂ ਨਹੀਂ ਹੋਣਾ ਚਾਹੀਦਾ। ਮੈਂ ਇਸ ਦੇ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਕਾਫੀ ਸਮੇਂ ਤੋਂ ਗੱਲ ਚੱਲ ਰਹੀ ਹੈ ਕਿ 33% ਔਰਤਾਂ ਦੀ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ। ਇਸ ਪਵਿੱਤਰ ਦਿਹਾੜੇ ਤੇ ਇਸ ਸਾਲ ਵਿੱਚ ਹੁਣ ਇਹ ਪਹਿਲਕਦਮੀ ਕਰਨੀ ਚਾਹੀਦੀ ਹੈ।ਇਸ ਬਾਰੇ ਸਰਕਾਰ ਰੈਜ਼ੋਲਿਊਸ਼ਨ ਲੈ ਕੇ ਆਵੇ, ਸਾਰੀਆਂ ਪਾਰਟੀਆਂ ਇੱਥੇ ਮੌਜੂਦ ਹਨ, ਕਿਸੇ ਨੂੰ ਕੋਈ ਵੀ objection ਨਹੀਂ ਹੋਣਾ ਚਾਹੀਦਾ ਕਿ ਅਗਲੀ ਜਿਹੜੀ ਅਸੈਂਬਲੀ ਹੈ ਉਸ ਤੱਕ ਆਪਾਂ ਕੋਸ਼ਿਸ਼ ਕਰੀਏ ਕਿ ਸਾਲ 2022 ਵਿੱਚ ਇਸ ਅਸੈਂਬਲੀ ਦੇ ਵਿੱਚ ਇੱਥੇ ਜਿਹੜੀ 33% ਮੈਂਬਰਸ਼ਿਪ ਹੋਵੇਗੀ, ਉਹ ਔਰਤਾਂ ਦੀ ਹੋਵੇਗੀ। ਇਸ ਉੱਤੇ ਵੀ ਇੱਕ ਮਤਾ ਲੈ ਕੇ ਆਉਣ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 33 ਫੀਸਦੀ ਮਹਿਲਾਵਾਂ ਦੀ ਰਿਜ਼ਰਵੇਸ਼ਨ ਸਬੰਧੀ ਇਹ ਹਾਊਸ ਪਹਿਲਾਂ ਹੀ ਮਤਾ ਪਾਸ ਕਰ ਚੁੱਕਿਆ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਮਤੇ ਵਿੱਚ ਐਸ.ਜੀ.ਪੀ.ਸੀ. ਦੇ ਨਾਲ ਹੀ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਨੂੰ ਵੀ ਬੇਨਤੀ ਕੀਤੀ ਜਾਵੇ ਜੀ।

**ਮਾਨਯੋਗ ਸਪੀਕਰ** : ਸਰਦਾਰ ਚਰਨਜੀਤ ਸਿੰਘ ਚੰਨੀ, ਸਭਿਆਚਾਰਕ ਮਾਮਲੇ ਮੰਤਰੀ ਵੱਲੋਂ ਮਤੇ ਦੇ ਸਬੰਧ ਵਿੱਚ ਸੋਧਨਾ ਪ੍ਰਾਪਤ ਹੋਈ ਹੈ। ਮੰਤਰੀ ਜੀ ਸੋਧਨਾ ਪੇਸ਼ ਕਰਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> ਕਿ ਮਤੇ ਦੀ ਛੇਵੀਂ ਸਤਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਪਹਿਲਾਂ "ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਅਤੇ" ਸ਼ਬਦ ਜੋੜ ਦਿੱਤੇ ਜਾਣ ਜੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

> ਕਿ ਮਤੇ ਦੀ ਛੇਵੀਂ ਸਤਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਪਹਿਲਾਂ "ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਅਤੇ" ਸ਼ਬਦ ਜੋੜ ਦਿੱਤੇ ਜਾਣ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

> ਕਿ ਮਤੇ ਦੀ ਛੇਵੀਂ ਸਤਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਪਹਿਲਾਂ "ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਅਤੇ" ਸ਼ਬਦ ਜੋੜ ਦਿੱਤੇ ਜਾਣ ਜੀ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਹੁਣ ਇਹ ਮਤਾ (ਸਮੇਤ ਸੋਧਾਂ) ਸਦਨ ਦੀ ਵੋਟਿੰਗ ਲਈ ਰੱਖ ਦਿੱਤਾ ਜਾਵੇ?

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ (ਸਮੇਤ ਸੋਧਾਂ)–

"ਕਿ ਜ਼ਾਹਰ ਪੀਰ, ਜਗਤ ਗੁਰੂ ਬਾਬਾ ਨਾਨਕ ਜੀ ਨੇ ਜਾਤ-ਪਾਤ, ਉਚ-ਨੀਚ ਅਤੇ ਪੁਰਖ-ਨਾਰ ਦੇ ਵਿਤਕਰੇ ਤੋਂ ਮੁਕਤ ਇੱਕ ਕਲਿਆਣਕਾਰੀ ਸਮਾਜ ਸਿਰਜਣ ਦਾ ਸੁਪਨਾ ਲਿਆ ਸੀ। ਇਸੇ ਕਰਕੇ ਹੀ ਗੁਰਬਾਣੀ ਅਤੇ ਗੁਰ ਇਤਿਹਾਸ ਵਿਚ ਕਿਧਰੇ ਵੀ ਔਰਤ ਨਾਲ ਵਿਤਕਰੇ ਦੀ ਕੋਈ ਮਿਸਾਲ ਨਹੀਂ ਮਿਲਦੀ ਪਰ ਇਹ ਬਹੁਤ ਹੀ ਦੁੱਖ ਦੀ ਗੱਲ ਹੈ ਕਿ ਸਿੱਖੀ ਦੇ ਸਭ ਤੋਂ ਵੱਡੇ ਕੇਂਦਰ ਸੱਚਖੰਡ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਨਹੀਂ ਹੈ। ਪੰਜਾਬ ਵਿਧਾਨ ਸਭਾ ਦਾ ਇਹ ਸਦਨ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਦਾ ਹੈ ਕਿ ਬਾਣੀ ਸਿਧਾਂਤ ਵਿਰੋਧੀ ਇਸ ਪ੍ਰਥਾ ਨੂੰ ਖਤਮ ਕਰਕੇ ਸਿੱਖ ਬੀਬੀਆਂ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਕੀਰਤਨ ਕਰਨ ਦੀ ਇਜਾਜ਼ਤ ਦੇਵੇ।"

*ਮਤਾ ਸਰਬਸੰਮਤੀ ਨਾਲ (ਸੋਧੇ ਅਨੁਸਾਰ) ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਇਸ ਤੋਂ ਪਹਿਲਾਂ ਕਿ ਮੈਂ ਅਗਲੀ ਆਈਟਮ ਲਵਾਂ, ਮੈਂ ਆਪਣੇ ਵੱਲੋਂ ਹਾਊਸ ਨੂੰ ਇਹ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ ਕਿ ਜੇ ਹਾਊਸ ਮੁਨਾਸਿਬ ਸਮਝੇ, ਸ਼੍ਰੀ ਬ੍ਰਹਮ ਮਹਿੰਦਰਾ ਜੀ, ਸਰਦਾਰ ਬਾਜਵਾ ਸਾਹਿਬ ਤੁਸੀਂ ਸਾਰੇ ਬੈਠੇ ਹੋ। ਕੱਲ੍ਹ ਬੜਾ ਭਾਗਾਂ ਵਾਲਾ ਦਿਨ ਸੀ, ਜਿਸ ਵਿੱਚ ਮੁਲਕ ਦੇ ਉਪ-ਰਾਸ਼ਟਰਪਤੀ ਜੀ ਅਤੇ ਸਾਬਕਾ ਪ੍ਰਧਾਨ ਮੰਤਰੀ, ਸਰਦਾਰ ਮਨਮੋਹਨ ਸਿੰਘ ਜੀ ਨੇ ਸੂਬਾ ਸਰਕਾਰ ਦੇ ਆਗ੍ਰਹਿ ਕਰਨ ਉੱਤੇ, ਇੱਥੇ ਆ ਕੇ ਬਾਬਾ ਜੀ ਦੀ ਫਿਲਾਸਫੀ ਬਾਰੇ ਆਪਣੇ-ਆਪਣੇ ਵਡਮੁੱਲੇ ਵਿਚਾਰ ਸਾਨੂੰ ਸਾਰਿਆਂ ਨੂੰ ਦਿੱਤੇ। ਉਹ ਆਪਣਾ ਕੀਮਤੀ ਟਾਈਮ ਕੱਢ ਕੇ ਆਏ। ਜੇ ਹਾਊਸ ਮੁਨਾਸਿਬ ਸਮਝੇ ਤਾਂ ਉਨ੍ਹਾਂ ਦੋਨਾਂ ਦਾ ਵੀ ਧੰਨਵਾਦ ਕਰਕੇ ਇੱਕ ਮਤਾ ਉਨ੍ਹਾਂ ਨੂੰ ਭੇਜ ਦੇਣਾ ਚਾਹੀਦਾ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਕੱਲ੍ਹ ਹਰਿਆਣੇ ਦੇ ਮੁੱਖ ਮੰਤਰੀ ਸਾਹਿਬ ਅਤੇ ਗਵਰਨਰ ਸਾਹਿਬ ਸਾਰੇ ਜਿਹੜੇ ਸਟੇਜ ਉੱਤੇ ਸੁਸ਼ੋਭਿਤ ਸੀ, ਉਨ੍ਹਾਂ ਸਾਰਿਆਂ ਵਾਸਤੇ ਮਤਾ ਲੈ ਆਵੋ ਜੀ।

**ਮਾਨਯੋਗ ਸਪੀਕਰ :** ਸ਼੍ਰੀ ਬ੍ਰਹਮ ਮਹਿੰਦਰਾ ਜੀ, ਤੁਸੀਂ ਮਤਾ ਪੇਸ਼ ਕਰੋ ਜੀ।

**OFFICIAL RESOLUTION REGARDING THANKING SHRI VENKAIAN NAIDU, HON'BLE VICE PRESIDENT OF INDIA, DR. MANMOHAN SINGH, FORMER**

**PRIME MINISTER OF INDIA, SHRI V.P.SINGH BADNORE, HON'BLE GOVERNOR OF PUNJAB, SH. SATYA DEV ARYA, HON'BLE GOVERNOR OF HARYANA, SHRI MANOHAR LAL KHATTAR, HON'BLE CHIEF MINISTER OF HARYANA AND OTHER DIGNITARIES FOR EXPRESSING THEIR VIEWS ON THE AUSPICIOUS OCCASION OF 550TH BIRTH ANNIVERSARY CELEBRATIONS OF SRI GURU NANAK DEV JI**

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ ਮੈਂ ਪ੍ਰਸਤਾਵ ਕਰਦਾ ਹਾਂ–

"ਕਿ ਇਹ ਸਦਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਮਿਤੀ 6 ਨਵੰਬਰ, 2019 ਨੂੰ ਹੋਏ ਵਿਸ਼ੇਸ਼ ਸਮਾਗਮ ਵਿਚ ਸੂਬਾ ਸਰਕਾਰ ਦੇ ਆਗ੍ਰਹਿ ਕਰਨ ਤੇ ਦੇਸ਼ ਦੇ ਮਾਨਯੋਗ ਉੱਪ ਰਾਸ਼ਟਰਪਤੀ, ਸ਼੍ਰੀ ਐਮ. ਵੈਂਕਈਆ ਨਾਇਡ ਜੀ, ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ, ਡਾ. ਮਨਮੋਹਨ ਸਿੰਘ ਜੀ, ਪੰਜਾਬ ਦੇ ਰਾਜਪਾਲ, ਸ਼੍ਰੀ ਵੀ.ਪੀ. ਸਿੰਘ ਬਦਨੌਰ, ਹਰਿਆਣਾ ਦੇ ਰਾਜਪਾਲ, ਸ਼੍ਰੀ ਸਤਿਆ ਦੇਵ ਨਰਾਇਣ ਆਰਿਆ, ਹਰਿਆਣਾ ਦੇ ਮੁੱਖ ਮੰਤਰੀ, ਸ਼੍ਰੀ ਮਨੋਹਰ ਲਾਲ ਖੱਟਰ ਅਤੇ ਪਹੁੰਚੀਆਂ ਸਮੂਹ ਪ੍ਰਮੁੱਖ ਸ਼ਖਸੀਅਤਾਂ ਦਾ ਇੱਥੇ ਪਹੁੰਚਣ 'ਤੇ ਧੰਨਵਾਦ ਅਤੇ ਉਨ੍ਹਾਂ ਵੱਲੋਂ ਬਾਬਾ ਨਾਨਕ ਜੀ ਦੀ ਫਿਲਾਸਫੀ ਬਾਰੇ ਪੇਸ਼ ਕੀਤੇ ਗਏ ਆਪਣੇ ਵਡਮੁੱਲੇ ਵਿਚਾਰਾਂ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

"ਕਿ ਇਹ ਸਦਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਮਿਤੀ 6 ਨਵੰਬਰ, 2019 ਨੂੰ ਹੋਏ ਵਿਸ਼ੇਸ਼ ਸਮਾਗਮ ਵਿਚ ਸੂਬਾ ਸਰਕਾਰ ਦੇ ਆਗ੍ਰਹਿ ਕਰਨ ਤੇ ਦੇਸ਼ ਦੇ ਮਾਨਯੋਗ ਉੱਪ ਰਾਸ਼ਟਰਪਤੀ, ਸ਼੍ਰੀ ਐਮ. ਵੈਂਕਈਆ ਨਾਇਡ ਜੀ, ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ, ਡਾ. ਮਨਮੋਹਨ ਸਿੰਘ ਜੀ, ਪੰਜਾਬ ਦੇ ਰਾਜਪਾਲ, ਸ਼੍ਰੀ ਵੀ.ਪੀ. ਸਿੰਘ ਬਦਨੌਰ, ਹਰਿਆਣਾ ਦੇ ਰਾਜਪਾਲ, ਸ਼੍ਰੀ ਸਤਿਆ ਦੇਵ ਨਰਾਇਣ ਆਰਿਆ, ਹਰਿਆਣਾ ਦੇ ਮੁੱਖ ਮੰਤਰੀ, ਸ਼੍ਰੀ ਮਨੋਹਰ ਲਾਲ ਖੱਟਰ ਅਤੇ ਪਹੁੰਚੀਆਂ ਸਮੂਹ ਪ੍ਰਮੁੱਖ ਸ਼ਖਸੀਅਤਾਂ ਦਾ ਇੱਥੇ ਪਹੁੰਚਣ 'ਤੇ ਧੰਨਵਾਦ ਅਤੇ ਉਨ੍ਹਾਂ ਵੱਲੋਂ ਬਾਬਾ ਨਾਨਕ ਜੀ ਦੀ ਫਿਲਾਸਫੀ ਬਾਰੇ ਪੇਸ਼ ਕੀਤੇ ਗਏ ਆਪਣੇ ਵਡਮੁੱਲੇ ਵਿਚਾਰਾਂ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

"ਕਿ ਇਹ ਸਦਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਮਿਤੀ 6 ਨਵੰਬਰ, 2019 ਨੂੰ ਹੋਏ ਵਿਸ਼ੇਸ਼ ਸਮਾਗਮ ਵਿਚ ਸੂਬਾ ਸਰਕਾਰ ਦੇ ਆਗ੍ਰਹਿ ਕਰਨ ਤੇ ਦੇਸ਼ ਦੇ ਮਾਨਯੋਗ ਉੱਪ ਰਾਸ਼ਟਰਪਤੀ, ਸ਼੍ਰੀ ਐਮ. ਵੈਂਕਈਆ ਨਾਇਡ ਜੀ, ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ, ਡਾ. ਮਨਮੋਹਨ ਸਿੰਘ ਜੀ, ਪੰਜਾਬ ਦੇ ਰਾਜਪਾਲ, ਸ਼੍ਰੀ ਵੀ.ਪੀ. ਸਿੰਘ ਬਦਨੌਰ, ਹਰਿਆਣਾ ਦੇ ਰਾਜਪਾਲ, ਸ਼੍ਰੀ ਸਤਿਆ

Under Print
Not for Legal/Official use

ਦੇਵ ਨਰਾਇਣ ਆਰਿਆ, ਹਰਿਆਣਾ ਦੇ ਮੁੱਖ ਮੰਤਰੀ, ਸ਼੍ਰੀ ਮਨੋਹਰ ਲਾਲ ਖੱਟਰ ਅਤੇ ਪਹੁੰਚੀਆਂ ਸਮੂਹ ਪ੍ਰਮੁੱਖ ਸ਼ਖਸੀਅਤਾਂ ਦਾ ਇੱਥੇ ਪਹੁੰਚਣ 'ਤੇ ਧੰਨਵਾਦ ਅਤੇ ਉਨ੍ਹਾਂ ਵੱਲੋਂ ਬਾਬਾ ਨਾਨਕ ਜੀ ਦੀ ਫਿਲਾਸਫੀ ਬਾਰੇ ਪੇਸ਼ ਕੀਤੇ ਗਏ ਆਪਣੇ ਵਡਮੁੱਲੇ ਵਿਚਾਰਾਂ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## LEGISLATIVE BUSINESS

### 1. THE PUNJAB REGULATION OF FEE OF UNAIDED EDUCATIONAL INSTITUTION (AMENDMENT) BILL, 2019

**ਮਾਨਯੋਗ ਸਪੀਕਰ:** ਸਿੱਖਿਆ ਮੰਤਰੀ ਜੀ ਬਿਲ ਪੇਸ਼ ਕਰਨ।

**ਸਕੂਲ ਸਿੱਖਿਆ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ ):** ਸ੍ਰੀਮਾਨ ਜੀ, ਮੈਂ ਪੰਜਾਬ ਗੈਰ-ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਗੈਰ-ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਗੈਰ-ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਸਰਦਾਰ ਸਿਮਰਜੀਤ ਸਿੰਘ ਬੈਂਸ ਜੀ, ਤੁਸੀਂ ਦੱਸੋ ਕਿ ਕਹਿਣਾ ਚਾਹੁੰਦੇ ਹੋ?

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਆਪਣੇ ਟੇਬਲ ਤੋਂ ਤੁਹਾਨੂੰ ਹਰ ਵਾਰ ਕਾਗਜ਼ ਲਿਖ ਕੇ ਭੇਜਦਾ ਹਾਂ ਕਿ ਮੈਨੂੰ ਲਿਸਟ ਆਫ ਬਿਜ਼ਨਸ ਦੀ ਕਾਪੀ ਪੰਜਾਬੀ ਵਿਚ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਇਸ ਵਾਸਤੇ ਸਰਕਾਰ ਨੇ ਮੁਹਲਤ ਮੰਗੀ ਹੈ ਕਿ ਇੱਕ ਮਹੀਨੇ ਦਾ ਟਾਈਮ ਦਿੱਤਾ ਜਾਵੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਧੰਨਵਾਦ, ਸਪੀਕਰ ਸਾਹਿਬ, ਜਿਹੜਾ ਇਹ ਬਿਲ ਸਰਕਾਰ ਵੱਲੋਂ ਪੇਸ਼ ਕੀਤਾ ਗਿਆ ਹੈ, ਇਸ ਬਿਲ ਦੀ ਕਿਤੇ ਨਾ ਕਿਤੇ ਲੋੜ ਸੀ, ਲੇਕਿਨ ਇਸ ਵਿਚ ਜੇ ਆਪਾਂ ਬਾਬੇ

ਨਾਨਕ ਜੀ ਦੇ ਸੁਨੇਹੇ ਦੀ ਗੱਲ ਕਰੀਏ ਤਾਂ ਜਿਹੜੀ ਸਿੱਖਿਆ ਹੈ, ਗੁਰੂ ਸਾਹਿਬ ਇਹ ਫੁਰਮਾਉਂਦੇ ਹਨ ਕਿ, ਵਿਦਿਆ ਵੀਚਾਰੀ ਤਾਂ ਪਰਉਪਕਾਰੀ।। ਇਹ ਸਿੱਖਿਆ ਹਰੇਕ ਦੀ ਪਹੁੰਚ ਦੇ ਵਿਚ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮਤਾ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਜੀ ਵੱਲੋਂ ਆਇਆ ਹੈ, ਉਸ ਵਿਚ ਸੋਧ ਕੀਤੀ ਗਈ ਹੈ ਅਤੇ ਸੋਧੇ ਅਨੁਸਾਰ ਪਾਸ ਕੀਤਾ ਗਿਆ ਹੈ। ਹਾਂ ਜੀ, ਬੋਲੋ ਸੰਧਵਾਂ ਜੀ, ਤੁਸੀਂ ਬਿਲ ਉੱਤੇ ਬੋਲੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਧੰਨਵਾਦ ਸਪੀਕਰ ਸਾਹਿਬ। ਸੋ, ਮੈਂ ਇਹ ਕਹਿੰਦਾ ਹਾਂ ਕਿ ਜੇ ਅੱਜ ਪੰਜਾਬ ਵਿਚ ਕੋਈ ਮੁਨਾਫੇ ਵਾਲਾ ਬਿਜ਼ਨਸ ਰਹਿ ਗਿਆ ਹੈ ਤਾਂ ਉਹ ਸਿਰਫ ਪ੍ਰਾਈਵੇਟ ਹਸਪਤਾਲਾਂ ਦਾ ਤੇ ਪ੍ਰਾਈਵੇਟ ਸਕੂਲਾਂ ਦਾ ਰਹਿ ਗਿਆ ਹੈ। ਸਪੀਕਰ ਸਾਹਿਬ, ਪੰਜਾਬ ਦੇ ਵਿਚ ਆਮ ਆਦਮੀ ਦੀ ਅੱਧੇ ਤੋਂ ਵੱਧ ਕਮਾਈ ਬੱਚਿਆਂ ਦੀਆਂ ਫੀਸਾਂ ਵਿਚ ਚਲੀ ਜਾਂਦੀ ਹੈ। ਇਸ ਦੇ ਉਤੇ ਕੋਈ ਵੀ ਰੈਗੂਲੇਸ਼ਨ ਨਹੀਂ ਸੀ, ਜੇ ਸੀ ਤਾਂ ਮੈਂ ਵੇਖਿਆ ਹੈ ਕਿ ਸਾਡੇ ਕਈ ਸਾਥੀ ਹਾਈ ਕੋਰਟ ਤੱਕ ਆ ਗਏ ਲੇਕਿਨ ਉਨ੍ਹਾਂ ਦੀ ਗੱਲ ਨਹੀਂ ਸੁਣੀ ਗਈ, ਸਕੂਲਾਂ ਵਾਲਿਆਂ ਦੀ ਮਨਮਰਜ਼ੀ ਚਲਦੀ ਰਹੀ ਹੈ। ਅਸੀਂ ਕੇਜਰੀਵਾਲ ਦੀ ਦਿੱਲੀ ਸਰਕਾਰ ਵਿਚ ਵੇਖਿਆ ਕਿ ਜੇ ਤੁਸੀਂ ਪੜ੍ਹਾਈ ਹਰੇਕ ਪਰਿਵਾਰ ਦੀ ਪਹੁੰਚ ਵਿਚ ਕਰ ਦਿਉ ਤਾਂ ਇਸ ਤੋਂ ਵੱਡੀ ਅਸੀਸ ਕੋਈ ਨਹੀਂ ਹੈ। ਦਿੱਲੀ ਦੇ ਵਿੱਚ ਚਾਰ ਸਾਲ ਹੋ ਗਏ, ਉਥੇ ਬਿਲਕੁਲ ਫੀਸ ਨਹੀਂ ਵਧੀ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਦਰਖਾਸਤ ਕਰਦਾ ਹਾਂ ਕਿ ਇਸ ਬਿਲ ਵਿੱਚ ਇੱਕ ਸੋਧਨਾ ਇਹ ਕੀਤੀ ਜਾਵੇ ਕਿ ਜੋ ਘੱਟੋ-ਘੱਟ ਇਸ ਵਿੱਚ 8% ਐਨੂਅਲ ਫੀਸ ਦੇ ਵਾਧੇ ਦਾ ਸਿਸਟਮ ਰੱਖਿਆ ਹੈ, ਇਕ ਤਾਂ ਇਸ ਨੂੰ ਕਲੈਰੀਫਾਈ ਕੀਤਾ ਜਾਵੇ ਕਿਉਂਕਿ ਉਸ ਦਾ 8% ਬਿਲਡਿੰਗ ਚਾਰਜਿਜ਼ ਤੇ ਵੀ ਲਗਾਉਣਗੇ, ਟਿਊਸ਼ਨ ਫੀਸ ਉਤੇ ਵੀ ਲਗਾਉਣਗੇ, ਰੀਕ੍ਰੀਏਸ਼ਨ ਉਤੇ ਵੀ ਲਗਾਉਣਗੇ, ਟਰਾਂਸਪੋਰਟ ਉਤੇ ਵੀ ਲਗਾਉਣਗੇ, ਇਸ ਤਰ੍ਹਾਂ ਇਹ ਤਾਂ ਪਤਾ ਹੀ ਨਹੀਂ ਕਿ ਕਿੰਨੇ ਪਰਸੈਂਟ ਬਣ ਜਾਣਾ ਹੈ। ਇਸ ਚੀਜ਼ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਇੱਕ ਕੈਪਿੰਗ ਕਰ ਦਿੱਤੀ ਜਾਵੇ ਕਿ ਪੰਜ ਸਾਲ ਤੱਕ ਕੋਈ ਫੀਸ ਨਹੀਂ ਵਧੇਗੀ, ਜੇ ਫੀਸ ਵਧੇਗੀ ਤਾਂ ਉਸ ਦੇ ਲਈ ਇਕ ਬਾਡੀ ਬਣਾਈ ਜਾਵੇ, ਉਸ ਵਿੱਚ ਐਨ.ਜੀ.ਓਜ਼. ਵੀ ਲਈਆਂ ਜਾਣ, ਸਾਰੇ ਸਟੇਕ ਹੋਲਡਰ ਉਸ ਦੇ ਹਿੱਸੇ ਬਣਾਏ ਜਾਣ। ਮੈਂ ਇਹ ਵੇਖਿਆ ਹੈ ਕਿ ਦੋ ਚਾਰ ਬੰਦਿਆਂ ਦੀ ਸਲਾਹ ਨਾਲ ਬਹੁਤ ਸਾਰੇ ਕਾਨੂੰਨ ਬਣਾ ਦਿੰਦੇ ਹਾਂ ਤੇ ਉਨ੍ਹਾਂ ਕਾਨੂੰਨਾਂ ਦਾ ਫਾਇਦਾ ਵੀ ਉਨ੍ਹਾਂ ਦੋ ਚਾਰਾਂ ਨੂੰ ਹੀ ਹੁੰਦਾ ਹੈ। ਅੱਜ ਤੁਸੀਂ ਟਰਾਂਸਪੋਰਟ ਦਾ ਲੈ ਲਵੋ, ਦੋ ਕਿਲੋਮੀਟਰ ਦੇ ਵਿੱਚ ਸਕੂਲਾਂ ਦੀ ਟਰਾਂਸਪੋਰੇਟ ਵਾਲਿਆਂ ਨੇ ਘੁੰਮਣਾ ਹੁੰਦਾ ਹੈ ਲੇਕਿਨ ਉਨ੍ਹਾਂ ਨੂੰ ਟੈਕਸ ਸਾਰੀ ਸਟੇਟ ਅਨੁਸਾਰ ਲੱਗਦਾ ਹੈ। ਜੇ ਆਪਾਂ ਪਬਲਿਕ ਟਰਾਂਸਪੋਰੇਟ ਉਤੇ ਜਾਈਏ ਤਾਂ ਇਹ ਕਿਰਾਇਆ 200 ਰੁਪਏ ਮਹੀਨਾ ਹੋਣਾ ਚਾਹੀਦਾ ਹੈ। ਉਹ ਉਸ ਦਾ 800 ਰੁਪਿਆ ਮਹੀਨਾ ਕਿਰਾਇਆ ਲੱਗ ਰਿਹਾ ਹੈ । ਸੋ, ਮੈਂ ਬੇਨਤੀ ਕਰਦਾ ਹਾਂ

ਕਿ ਜਿਵੇਂ ਫਿਨਲੈਂਡ ਦਾ ਮਾਡਲ ਹੈ, ਤਾਂ ਆਪਾਂ ਇੱਕ ਛੋਟਾ ਜਿਹਾ ਸਟੱਡੀ ਟੂਰ ਹੀ ਕਰ ਲਈਏ ਕਿਉਂਕਿ ਉਥੇ ਸਾਰੇ ਸਰਕਾਰੀ ਸਕੂਲ ਹਨ। ਠੀਕ ਹੈ ਕਿ ਆਪਾਂ ਇਥੇ ਸਾਰੇ ਸਕੂਲ ਸਰਕਾਰੀ ਨਹੀਂ ਕਰ ਸਕਦੇ ਲੇਕਿਨ ਆਪਾਂ ਸਰਕਾਰੀ ਸਕੂਲਾਂ ਦਾ ਮਿਆਰ ਹੀ ਇੰਨਾ ਵਧੀਆ ਚੁੱਕ ਦੇਈਏ ਅਤੇ ਪ੍ਰਾਈਵੇਟ ਸਕੂਲਾਂ ਨੂੰ ਰੈਗੂਲੇਟ ਏਨਾ ਵਧੀਆ ਕਰ ਦੇਈਏ ਕਿ ਸਿੱਖਿਆ ਹਰੇਕ ਬੰਦੇ ਦੀ ਪਹੁੰਚ ਵਿੱਚ ਆ ਜਾਵੇ। ਸੋ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੁਬਾਰਾ ਇਹ ਬੇਨਤੀ ਕਰਦਾ ਹਾਂ ਕਿ ਇਸ ਫੀਸ ਵਧਾਉਣ ਵਾਲੀ ਕਲਾਜ਼ ਨੂੰ ਕੱਢਿਆ ਜਾਵੇ ਔਰ ਪੰਜ ਸਾਲ ਤੱਕ ਕੋਈ ਫੀਸ ਵਿੱਚ ਵਾਧਾ ਨਾ ਹੋਵੇ ਔਰ ਫਿਰ ਜੇ ਵਧਾਉਣੀ ਹੈ ਤਾਂ ਉਸ ਵਿਚ ਉਨ੍ਹਾਂ ਦੀ ਵਾਇਆਬਿਲਟੀ ਵੇਖ ਲਈ ਜਾਵੇ ਕਿ ਸਕੂਲ ਕਿੰਨੇ ਕੁ ਨਾਲ ਚਲ ਸਕਦੇ ਹਨ, ...

**ਮਾਨਯੋਗ ਸਪੀਕਰ:** ਸਰਦਾਰ ਕੁਲਤਾਰ ਸਿੰਘ ਸੰਧਵਾਂ ਜੀ, ਬੈਠੋ। ਹਾਂ ਜੀ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਇੱਕ ਮਿੰਟ ਵਿਚ ਕਨਕਲੂਡ ਕਰਨ ਲਗਿਆ ਹਾਂ।

**ਮਾਨਯੋਗ ਸਪੀਕਰ:** ਕਾਫੀ ਹੋ ਗਿਆ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਬਿਲਕੁਲ ਤੁਹਾਡੀ ਗੱਲ ਠੀਕ ਹੈ। ਲੇਕਿਨ ਇੱਕ ਗੱਲ ਹੈ। ਅੱਜ ਜਿਹੜੇ ਪ੍ਰਾਈਵੇਟ ਸਕੂਲਾਂ ਵਿੱਚ ਟੀਚਰ ਹਨ ਉਨ੍ਹਾਂ ਨੂੰ 25-25, 30-30 ਹਜ਼ਾਰ ਰੁਪਿਆ ਤਨਖਾਹ ਦੇ ਨਾਮ ਨੂੰ ਚੈਂਕ ਦਿੱਤੇ ਜਾਂਦੇ ਹਨ ਲੇਕਿਨ ਬਾਅਦ ਵਿੱਚ ਵਾਪਸ ਲੈ ਲਏ ਜਾਂਦੇ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਟੀਚਰਾਂ ਦੇ ਪੱਲੇ ਤਿੰਨ ਤਿੰਨ, ਚਾਰ ਚਾਰ ਹਜ਼ਾਰ ਰੁਪਏ ਹੀ ਪੈਂਦੇ ਹਨ ਇਸ ਚੀਜ਼ ਨੂੰ ਵੀ ਰੈਗੂਲੇਟ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਇਹ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਇਹ ਬਿਲਕੁਲ ਸਹੀ ਹੈ ਕਿ ਫੀਸਾਂ ਵੱਧਣੀਆਂ ਚਾਹੀਦੀਆਂ ਹਨ ਪਰ ਸਮੱਸਿਆ ਹੈ ਕਿ ਫੀਸਾਂ ਵੱਧਣ ਦੇ ਨਾਲ ਸਾਡਾ ਕਿਹੜਾ ਵਰਗ ਫਾਇਦੇ ਵਿਚ ਆਵੇਗਾ, ਕਿਹੜਾ ਵਰਗ ਨੁਕਸਾਨ ਵਿਚ ਆਵੇਗਾ, ਸਭ ਤੋਂ ਪਹਿਲਾਂ ਤਾਂ ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਜਿਹੜੇ ਪ੍ਰਾਈਵੇਟ ਸਕੂਲ ਜਿਨ੍ਹਾਂ ਦੀਆਂ ਫੀਸਾਂ ਵਧਾਉਣ ਦੀ ਆਪਾਂ ਗੱਲ ਕਰ ਰਹੇ ਹਾਂ, ਉਹ ਹੁਣ ਤੱਕ ਫੀਸ ਵਿਚ ਲੁੱਟ ਖਸੁੱਟ ਕਿੰਨੀ ਕਰ ਰਹੇ ਹਨ। ਉਹ ਸਾਡੇ ਪੜ੍ਹੇ ਲਿਖੇ ਵਰਗ ਨੂੰ, ਐਮ.ਏ., ਬੀ.ਐਡ., ਪੀ.ਐਚ.ਡੀ. ਸਟੂਡੈਂਟਸ ਰੱਖਦੇ ਹਨ ਉਸ ਦੇ ਬਦਲੇ ਉਹ ਪੰਜ ਹਜ਼ਾਰ ਤੋਂ ਲੈ ਕੇ ਦਸ ਹਜ਼ਾਰ ਰੁਪਏ ਤੋਂ ਵੱਧ ਦਿੰਦੇ ਨਹੀਂ ਤੇ ਕੰਮ ਉਨ੍ਹਾਂ ਤੋਂ ਇਸ ਹਿਸਾਬ ਨਾਲ ਲਿਆ

ਜਾਂਦਾ ਹੈ ਕਿ ਉਨ੍ਹਾਂ ਦੇ ਸਿਰ ਉਤੇ ਜਾਬ ਦੀ ਇਨ-ਸਕਿਉਰਿਟੀ ਦੀ ਹਰ ਸਮੇਂ ਤਲਵਾਰ ਲਟਕਦੀ ਰਹਿੰਦੀ ਹੈ । ਪਤਾ ਨਹੀਂ ਸਾਨੂੰ ਪੜ੍ਹ ਲਿਖ ਕੇ, ਜੋ-ਜੋ ਸਰਕਾਰ ਦੇ ਨਾਰਮਜ਼ ਹਨ ਉਹ ਸਕੂਲ ਵਿੱਚ ਲਾਗੂ ਕਰਦੇ ਹਨ ਪਰ ਨਾਲ ਦੀ ਨਾਲ ਉਹ ਇਹ ਵੀ ਕਹਿੰਦੇ ਹਨ ਕਿ ਤੁਹਾਡੀ ਜਾਬ ਦੀ ਕੋਈ ਸਕਿਉਰਿਟੀ ਨਹੀਂ ਹੈ, ਫਿਰ ਬੱਚਿਆਂ ਦੀਆਂ ਵਰਦੀਆਂ, ਕਾਲਰ ਦੀ ਇਧਰੋਂ ਸਟਰਿੱਪ ਪਾ ਲਈ, ਇੱਧਰੋਂ ਸਟਰਿੱਪ ਪਾ ਲਈ। ਇਹ ਸਿਰਫ ਤੇ ਸਿਰਫ ਉਨ੍ਹਾਂ ਨੇ ਆਪਣੇ ਆਪ ਨੂੰ ਅੱਪਗਰੇਡ ਕਰਨ ਲਈ, ਇੱਕ ਸੋਰਸ ਆਫ ਇਨਕਮ ਬਣਾ ਲੈਂਦੇ ਹਨ, ਤਿੰਨ ਮਹੀਨੇ ਬਾਅਦ ਉਹ ਬੱਚੇ ਵਰਦੀਆਂ ਖਰੀਦਦੇ ਹਨ ਉਸ ਨਾਲ ਉਨ੍ਹਾਂ ਦਾ ਸ਼ੋਸ਼ਣ ਹੁੰਦਾ ਹੈ। ਸਪੀਕਰ ਸਾਹਿਬ, ਪਹਿਲਾਂ ਬਿਲਡਿੰਗ ਫੰਡ ਲੈਂਦੇ ਹੁੰਦੇ ਸੀ, ਹੁਣ ਉਨ੍ਹਾਂ ਨੇ ਉਸ ਨੂੰ ਮੈਂਟੀਨੈਂਸ ਫੰਡ ਦਾ ਨਾਮ ਦੇ ਦਿੱਤਾ ਹੈ। ਜੇ ਬੱਚਿਆਂ ਤੋਂ ਫੀਸਿਜ਼ ਵੀ ਲੈਣੀਆਂ ਹਨ, ਇਸ ਤਰ੍ਹਾਂ ਦੇ ਅਲੱਗ-ਅਲੱਗ ਤਰ੍ਹਾਂ ਦੇ ਖਰਚੇ ਵੀ ਲੈਣੇ ਹਨ ਤਾਂ ਇਹ ਠੀਕ ਨਹੀਂ ਹੈ। ਸਪੀਕਰ ਸਾਹਿਬ, ਫਿਰ ਉਹ ਕਹਿੰਦੇ ਹਨ ਕਿ ਸਾਡੀ ਵੈਨ ਜਾਵੇਗੀ, ਇਹ ਕੰਪਲਸਰੀ ਹੈ, ਤੁਸੀਂ ਬੱਚਾ ਆਪਣਾ ਕਿਤੇ ਭੇਜ ਨਹੀਂ ਸਕਦੇ । ਅਸੀਂ ਇਕ ਤਰ੍ਹਾਂ ਨਾਲ ਜਾਣੇ ਅਣਜਾਣੇ ਵਿੱਚ ਕਾਰਪੋਰੇਟ ਘਰਾਣਿਆਂ ਦੇ ਉਸ ਵਰਗ ਨੂੰ ਸਪੋਰਟ ਕਰ ਦਿੰਦੇ ਹਾਂ, ਜਿਹੜੀ ਸਾਡੀ ਸਹੂਲਤ ਲੈ ਕੇ, ਸਾਡੇ ਕਾਨੂੰਨਾਂ ਦੇ ਰਾਹੀਂ ਮੁੜ ਕੇ ਸਾਡਾ ਜਿਹੜਾ ਮਿਡਲ ਤੇ ਲੋਅਰ ਵਰਗ ਹੈ ਉਸ ਦਾ ਬੁਰੀ ਤਰ੍ਹਾਂ ਸ਼ੋਸ਼ਣ ਕਰਦੇ ਹਨ। ਇਸ ਵਾਸਤੇ ਇਸ ਚੀਜ਼ ਨੂੰ ਚੈੱਕ ਕਰਨ ਵਾਸਤੇ ਚੈੱਕ ਅਥਾਰਿਟੀ ਬਣੇ ਜਿਹੜੀ ਉਸ ਨੂੰ ਸਮੇਂ ਸਮੇਂ ਤੇ ਬੰਦ ਕਰੇ। ਸਪੀਕਰ ਸਾਹਿਬ, ਮੈਂ ਲਾਸਟ ਇੱਕ ਗੱਲ ਕਹਿ ਕੇ ਕਨਕਲੂਡ ਕਰਾਂਗੀ। ਪਿਛਲੀ ਸਰਕਾਰ ਨੇ ਪਿਛੇ ਜਿਹੇ ਆਦਰਸ਼ ਸਕੂਲ ਖੋਲ੍ਹੇ ਅਤੇ ਉਹ ਇਸ ਸਰਕਾਰ ਨੇ ਬੰਦ ਕਰ ਦਿੱਤੇ । ਫਰੀਦਕੋਟ ਜ਼ਿਲ੍ਹੇ ਵਿੱਚ ਮੱਲ੍ਹਾ ਪਿੰਡ ਵਿੰਚ ਇਕ ਐਸਾ ਸਕੂਲ ਹੈ ਜਿਹੜਾ ਸਕੂਲ ਅੱਜ ਸਰਕਾਰ ਵਲੋਂ ਬੰਦ ਕੀਤਾ ਹੋਇਆ ਹੈ ਪਰ ਉਥੇ ਟੀਚਰ ਵੀ ਆ ਰਹੇ ਹਨ, ਬੱਚੇ ਵੀ ਆ ਰਹੇ ਹਨ।ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਮਾਰਚ ਮਹੀਨੇ ਵਿਚ ਪੇਪਰ ਹਨ, ਉਹ ਬੱਚੇ ਕਿਥੇ ਪੇਪਰ ਦੇਣਗੇ? ਉਨ੍ਹਾਂ ਨੂੰ ਕੀ ਅਥਾਰਿਟੀ ਹੈ, ਸਪੀਕਰ ਸਾਹਿਬ, ਉਥੇ 40 ਪਿੰਡਾਂ ਦੇ 600 ਬੱਚੇ ਹਨ ਉਨ੍ਹਾਂ ਦਾ ਭਵਿੱਖ ਦਾਅ ਉਤੇ ਲੱਗਿਆ ਹੋਇਆ ਹੈ।ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਇਸ ਗੱਲ ਤੇ ਜ਼ਰੂਰ ਧਿਆਨ ਦਿਓ। ਸਾਡਾ ਆਉਣ ਵਾਲਾ ਫਿਊਚਰ ਦਾਅ ਤੇ ਲੱਗਿਆ ਹੋਇਆ ਹੈ। ਬਹੁਤ-ਬਹੁਤ ਧੰਨਵਾਦ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ)**: ਥੈਂਕ ਯੂ, ਸਪੀਕਰ ਸਾਹਿਬ। ਪੰਜਾਬ ਅੰਦਰ ਪ੍ਰਾਈਵੇਟ ਸਕੂਲ ਮਾਫੀਆ ਬਹੁਤ ਪਾਵਰਫੁੱਲ ਹੈ। ਹਰ ਸਾਲ Parent Teacher Associations ਕੜਕਦੀ ਗਰਮੀ ਵਿੱਚ ਸੜਕਾਂ ਤੇ ਬੈਠ ਕੇ ਧਰਨੇ ਦਿੰਦੇ ਹਨ। ਅਫਸੋਸ ਹੈ ਕਿ 10 ਸਾਲ ਇੱਧਰ ਵਾਲਿਆਂ (ਅਕਾਲੀ-ਬੀ.ਜੇ.ਪੀ. ਬੈਂਚਿਜ਼ ਵੱਲ ਇਸ਼ਾਰਾ) ਅਤੇ ਤਿੰਨ ਸਾਲ ਇੱਧਰ ਵਾਲਿਆਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੋਂ ਪ੍ਰਾਈਵੇਟ

ਸਕੂਲ ਮਾਫੀਆ ਦੀ ਲੁੱਟ ਤੇ ਨਕੇਲ ਨਹੀਂ ਲੱਗੀ। ਉਹ ਪੇਰੈਂਟਸ ਨੂੰ pressurise ਕਰਦੇ ਹਨ ਕਿ ਤੁਸੀਂ ਕਿਤਾਬ ਸਕੂਲ ਦੇ ਅੰਦਰੋਂ ਲੈਣੀ ਹੈ। ਪਬਲਿਸ਼ਰ ਨਾਲ ਸਾਂਢ ਗਾਂਢ ਹੈ, ਵਰਦੀਆਂ ਬਣਾਉਣ ਵਾਲਿਆਂ ਨਾਲ ਸਾਂਢ ਗਾਂਢ ਹੈ, ਵਰਦੀ ਵੀ ਅੰਦਰੋਂ ਲੈਣੀ ਪਵੇਗੀ, ਕਿਤਾਬਾਂ ਵੀ ਅੰਦਰੋਂ ਲੈਣੀਆਂ ਪੈਣਗੀਆਂ। ਜਿਹੜੀ ਕਿਤਾਬ ਬਾਹਰ 100/- ਰੁਪਏ ਦੀ ਹੈ, ਉਹ ਅੰਦਰ 300/- ਰੁਪਏ ਦੀ ਮਿਲਦੀ ਹੈ। ਜਿਹੜੀ ਵਰਦੀ ਬਜ਼ਾਰ ਵਿੱਚ 500/- ਰੁਪਏ ਦੀ ਹੈ, ਉਹ ਅੰਦਰ 1500/- ਰੁਪਏ ਦੀ ਹੈ। ਇਸ ਨੂੰ ਚੈੱਕ ਕਰਨ ਵਾਸਤੇ ਅੱਜ ਅਮੈਂਡਮੈਂਟ ਬਿਲ ਆਇਆ ਹੈ। ਮੈਂ ਤੁਹਾਡੇ ਜ਼ਰੀਏ ਇਸ ਦੇ ਨਾਲ related ਸਤਿਕਾਰਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਪੂਰੇ ਦੇਸ਼ ਅੰਦਰ, ਚੰਡੀਗੜ੍ਹ, UT ਵਿੱਚ RTE ਲਾਗੂ ਹੋ ਗਿਆ ਹੈ। ਸਾਡੇ ਗਵਾਂਢੀ ਸੂਬੇ ਹਰਿਆਣਾ ਵਿੱਚ ਲਾਗੂ ਹੋ ਗਿਆ ਹੈ। ਘੱਟੋ ਘੱਟ 25% EWS (Economical Weaker Section) ਗਰੀਬ ਲੋਕਾਂ ਦੇ, ਰੇਹੜੀ ਰਿਕਸ਼ਾ ਵਾਲੇ ਮਜ਼ਦੂਰ ਦੇ ਬੱਚੇ ਹਰਿਆਣਾ ਵਿੱਚ, ਚੰਡੀਗੜ੍ਹ ਵਿੱਚ ਕਾਨਵੈਂਟ ਸਕੂਲਾਂ ਵਿੱਚ ਪੜ੍ਹ ਰਹੇ ਹਨ ਪਰ ਜਦੋਂ ਇਹ ਕਾਨੂੰਨ ਬਣਿਆ ਉਦੋਂ Education Department ਨੇ ਇਕ ਸਰਕੂਲਰ ਜਾਰੀ ਕਰ ਦਿੱਤਾ। ਜਦੋਂ RTE ਬਣਿਆ ਤਾਂ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਨੇ ਇਕ ਸਰਕੂਲਰ ਜਾਰੀ ਕਰ ਦਿੱਤਾ ਕਿ ਪਹਿਲਾਂ ਬੱਚਾ ਆਪਣੇ ਨਜ਼ਦੀਕੀ ਗੌਰਮਿੰਟ ਸਕੂਲ ਵਿੱਚ ਜਾਵੇ, ਜੇਕਰ ਗੌਰਮਿੰਟ ਸਕੂਲ ਉਸ ਨੂੰ ਐਡਮਿਸ਼ਨ ਨਹੀਂ ਦਿੰਦਾ ਤਾਂ ਫੇਰ ਉਹ ਪ੍ਰਾਈਵੇਟ ਸਕੂਲ ਵਿੱਚ ਜਾਵੇ। ਜਦਕਿ RTE Act ਵਿੱਚ ਅਜਿਹਾ ਕੋਈ ਪ੍ਰਾਵਧਾਨ ਨਹੀਂ ਹੈ। ਉਹ ਸਰਕੂਲਰ ਪੰਜਾਬ ਅੰਦਰਲੇ education loot mafia ਨੂੰ ਹੋਰ ਤਾਕਤਵਰ ਕਰ ਗਿਆ। ਅੱਜ ਦੇਸ਼ ਦੇ ਤਕਰੀਬਨ ਸਾਰੇ ਰਾਜਾਂ ਵਿੱਚ RTE Act ਤਹਿਤ ਗਰੀਬ ਦਾ 25% ਬੱਚਾ ਉਸ ਸਕੂਲ ਵਿੱਚ ਜਿੱਥੇ ਮੰਤਰੀਆਂ ਦਾ ਬੱਚਾ, ਡੀ.ਸੀ. ਦਾ ਜੁਆਕ, ਐਮ.ਪੀ. ਜਾਂ ਐਮ.ਐਲ.ਏਜ਼ ਦੇ ਬੱਚੇ ਪੜ੍ਹਾਈ ਕਰਦੇ ਹਨ, ਉਥੇ ਇਕ ਰੇਹੜੀ ਰਿਕਸ਼ਾ ਵਾਲੇ ਦਾ ਜੁਆਕ ਵੀ ਨਾਲ ਦੇ ਬੈਂਚ ਤੇ ਬੈਠ ਕੇ ਪੜ੍ਹਾਈ ਕਰਦਾ ਹੈ ਪਰ ਪੰਜਾਬ ਅੰਦਰ ਉਹ ਸਰਕੂਲਰ ਜੀਅ ਦਾ ਜੰਜਾਲ ਬਣ ਗਿਆ ਹੈ। ਸੋ, ਮੇਰੀ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਹੈ...

**Mr. Speaker :** Thank you.

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਤਿਕਾਰਯੋਗ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਸ ਨਾਦਰਸ਼ਾਹੀ ਫੁਰਮਾਨ ਨੂੰ ਸਰਕੂਲਰ ਰੂਪ ਵਿੱਚ ਇਨ੍ਹਾਂ ਦੀ ਸਰਕਾਰ ਨੇ ਜਾਰੀ ਕੀਤਾ ਹੈ, ਉਸ ਨੂੰ ਖਤਮ ਕੀਤਾ ਜਾਵੇ।

**ਮਾਨਯੋਗ ਸਪੀਕਰ** : ਤੁਸੀਂ ਬੈਠੋ, ਬੈਠੋ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਪੰਜਾਬ ਵਿੱਚ RTE Act ਇੰਨ ਬਿੰਨ ਲਾਗੂ ਕੀਤਾ ਜਾਵੇ।

**ਸਰਕਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ Punjab Regulation of Fee of Unaided Educational Institutions Act ਸਬੰਧੀ ਅਮੈਂਡਮੈਂਟ ਆਈ ਹੈ, ਉਸ ਸਬੰਧੀ ਜਿਵੇਂ ਸਰਦਾਰ ਕੁਲਤਾਰ ਸਿੰਘ ਜੀ ਨੇ ਗੱਲ ਕੀਤੀ ਹੈ, ਪ੍ਰੋਵੀਜ਼ਨ ਰੱਖੀ ਹੈ – Provided further that the increase of fee shall not exceed 8%. ਇਹ ਬਿਲ initially ਇਸ ਕਰਕੇ ਲਿਆਂਦਾ ਗਿਆ ਸੀ ਕਿਉਂਕਿ ਫੀਸਾਂ ਬਹੁਤ ਜ਼ਿਆਦਾ ਸਨ, ਕੋਈ ਸਰਕਾਰ ਦਾ ਕੰਟਰੋਲ ਨਹੀਂ ਸੀ ਅਤੇ ਸਕੂਲ ਮਨਮਰਜ਼ੀ ਦੀਆਂ ਫੀਸਾਂ ਚਾਰਜ਼ ਕਰਦੇ ਸਨ। ਹੁਣ ਇਹ ਰੈਗੂਲੇਟ ਹੋਈਆਂ ਹਨ ਪਰ ਅਸੀਂ 8% ਕਰਕੇ ਫੇਰ ਉਨ੍ਹਾਂ ਨੂੰ ਖੁੱਲ੍ਹ ਦੇ ਦਿੱਤੀ। ਇਹ ਵਾਧਾ ਅਸੀਂ ਇਸ ਕਰਕੇ ਰੱਖਦੇ ਹਾਂ ਕਿਉਂਕਿ inflation ਹੁੰਦੀ ਹੈ ਅਤੇ ਉਸ ਨੂੰ cover up ਕਰਨ ਵਾਸਤੇ ਇਹ ਵਾਧਾ ਦਿੱਤਾ ਜਾਂਦਾ ਹੈ ਪਰ ਸਪੀਕਰ ਸਾਹਿਬ, ਕਈ ਸਾਲਾਂ ਤੋਂ inflation ਤਾਂ 3% ਚੱਲ ਰਹੀ ਹੈ। ਦੇਸ਼ ਵਿੱਚ inflation rate 3% ਚੱਲ ਰਿਹਾ ਹੈ ਅਤੇ ਆਪਾਂ ਇਨ੍ਹਾਂ ਸਕੂਲਾਂ ਵਾਲਿਆਂ ਨੂੰ 8% ਵਾਧਾ ਰੱਖ ਦਿੱਤਾ ਕਿ ਤੁਸੀਂ ਆਪਣੀ ਮਰਜ਼ੀ ਨਾਲ ਹਰ ਸਾਲ 8% ਵਧਾ ਸਕਦੇ ਹੋ। ਇਹ ਤਾਂ ਹਰ ਕਿਸੇ ਨੇ ਵਧਾ ਹੀ ਲੈਣਾ ਹੈ। ਜਦੋਂ ਆਪਾਂ ਹੀ ਖੁੱਲ੍ਹ ਦੇ ਦਿੱਤੀ ਕਿ 8% ਵਧਾ ਲਓ ਤਾਂ ਫੇਰ 8% ਕੋਈ ਥੋੜ੍ਹਾ ਨਹੀਂ ਹੁੰਦਾ। ਜੇਕਰ compound ਕਰੋਗੇ ਤਾਂ 8% ਨਾਲ ਅੱਠ ਸਾਲਾਂ ਵਿੱਚ ਫੀਸ ਡਬਲ ਹੋ ਜਾਵੇਗੀ। ਸੋ, ਮੇਰਾ ਮੰਨਣਾ ਹੈ ਕਿ ਇਹ ਬਹੁਤ ਜ਼ਿਆਦਾ ਹੈ। 8% ਦਾ ਹਰ ਸਾਲ ਵਾਧਾ ਹੋਣ ਨਾਲ ਗੱਲ ਫੇਰ ਉਥੇ ਦੀ ਉਥੇ ਹੀ ਰਹਿ ਗਈ। ਜਿਹੜੀ ਓਪਨ 8% ਦਿੱਤੀ ਹੈ, ਇਸ ਵਿੱਚ ਬਾਕੀ ਕਈ ਗੱਲਾਂ ਚੰਗੀਆਂ ਵੀ ਕੀਤੀਆਂ ਹਨ ਜਿਵੇਂ ਲਿਖਿਆ ਹੈ ਕਿ ਜੇ ਕਿਸੇ ਦਾ earning member ਮਰ ਜਾਂਦਾ ਹੈ ਤਾਂ ਉਸ ਨੂੰ ਫੀਸ ਨਾ ਭਰਨ ਕਾਰਨ ਸਕੂਲ ਛੱਡਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ। ਇਹ ਵਧੀਆ ਚੀਜ਼ ਹੈ। ਦੂਸਰਾ, ਜੋ ਇਨ੍ਹਾਂ ਨੇ ਕਿਹਾ ਹੈ ਕਿ ਉਹ ਜਿੱਥੋਂ ਮਰਜ਼ੀ ਯੂਨੀਫਾਰਮ ਤੇ ਕਿਤਾਬਾਂ ਲੈ ਸਕਦੇ ਹਨ, ਇਸ ਦੀ ਕੋਈ ਬਾਈਡਿੰਗ ਨਹੀਂ ਹੋਵੇਗੀ ਕਿ ਇੱਥੋਂ ਹੀ ਲੈਣੀਆਂ ਹਨ ਪਰ ਜੋ 8% ਫੀਸ ਵਾਧੇ ਵਾਲੀ ਗੱਲ ਹੈ, ਮਾਨਯੋਗ ਮੰਤਰੀ ਜੀ ਬੈਠੇ ਹਨ, ਇਸ ਨੂੰ ਹੁਣ ਵੀ ਰੀਕੰਸਿਡਰ ਕਰ ਲੈਣ, ਇਸ ਨੂੰ ਘਟਾ ਦੇਣ, ਇਸ ਨੂੰ ਘਟਾ ਕੇ 3% ਕਰ ਦੇਣ ਜਾਂ ਜਿਵੇਂ ਮਹਿੰਗਾਈ ਦੀ ਦਰ ਹੁੰਦੀ ਹੈ, ਉਸ ਦੇ ਨਾਲ ਬਾਸਕਿਟ ਆਫ ਆਈਟਮ ਬਣਾ ਦੇਣ...

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ:** ਚੀਮਾ ਜੀ, ਤੁਸੀਂ ਕੁਝ ਕਹਿਣਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਤਾਂ ਕੰਪਲੀਟ ਕਰ ਲੈਣ ਦਿਉ। ਸਪੀਕਰ ਸਾਹਿਬ, ਮਹਿੰਗਾਈ ਦੀਆਂ ਬਾਸਕਿਟ ਆਫ ਆਈਟਮਜ਼ ਬਣਾ ਦਿਉ। ਇਸ ਚੀਜ਼ ਨੂੰ ਮਹਿੰਗਾਈ ਦੀ

ਦਰ ਦੇ ਨਾਲ ਲਿੰਕ ਕਰ ਦਿਉ, ਇਹ ਕਰ ਦਿਉ ਕਿ ਜਿੰਨੀ ਕੁ ਇਨਫਲੇਸ਼ਨ ਹੋਵੇਗੀ, ਉਸ ਹਿਸਾਬ ਨਾਲ ਉਨ੍ਹਾਂ ਆਈਟਮਜ਼ 'ਤੇ, ਉਨੀ ਕੁ ਫੀਸ ਦੀ ਇਨਕਰੀਜ ਲਾਗੂ ਹੋ ਜਾਵੇਗੀ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.): ਸ**ਪੀਕਰ ਸਾਹਿਬ, ਜਿਹੜਾ ਅਮੈਂਡਮੈਂਟ ਐਕਟ ਆਇਆ ਹੈ, ਜਿਵੇਂ ਬੈਂਸ ਸਾਹਿਬ ਨੇ ਵੀ ਕਿਹਾ ਹੈ, ਇਸ ਵਿੱਚ ਪੰਜਾਬ ਦੇ ਵਿੱਚ ਸਭ ਤੋਂ ਵੱਡੀ ਗੱਲ ਇਹ ਹੈ ਕਿ ਰਾਈਟ ਆਫ ਐਜੂਕੇਸ਼ਨ ਬਿਲ ਬਿਲਕੁਲ ਲਾਗੂ ਨਹੀਂ ਹੈ। ਜਿਹੜੀ ਉਨ੍ਹਾਂ ਨੇ ਗੱਲ ਕੀਤੀ ਹੈ, ਉਹ ਕਲਾਜ਼ ਖਤਮ ਹੋਣੀ ਚਾਹੀਦੀ ਹੈ। 25% ਫੀਸ ਸੈਂਟਰ ਸਰਕਾਰ ਨੇ ਦੇਣੀ ਹੈ, ਇਸ ਵਿੱਚ ਪੰਜਾਬ ਸਰਕਾਰ ਦਾ ਕੀ ਨੁਕਸਾਨ ਹੈ? ਪੰਜਾਬ ਸਰਕਾਰ ਇਹ ਕਿਉਂ ਨਹੀਂ ਅਲਾਓ ਕਰਦੀ? ਪੰਜਾਬ ਸਰਕਾਰ ਨੇ ਇਹ ਸ਼ਰਤ ਕਿਉਂ ਰੱਖੀ ਹੈ ਕਿ ਪਹਿਲਾਂ ਸਰਕਾਰੀ ਸਕੂਲ ਵਿੱਚ ਜਾਉ, ਉਸ ਤੋਂ ਬਾਅਦ ਪ੍ਰਾਈਵੇਟ ਸਕੂਲ ਵਿੱਚ ਲਵਾਂਗੇ। ਮੈਂ ਕਹਿੰਦਾ ਹਾਂ ਕਿ ਉਹ ਸ਼ਰਤ ਖਤਮ ਹੋਣੀ ਚਾਹੀਦੀ ਹੈ, ਉਸ ਨਾਲ ਘੱਟੋ-ਘੱਟ ਜਿਹੜੇ ਸਾਡੇ ਗਰੀਬ ਲੋਕਾਂ ਦੇ ਬੱਚੇ ਹਨ, ਉਹ 25% ਜੋ ਹੈ, ਉਸ ਨਾਲ ਉਹ ਅੱਛੇ ਸਕੂਲਾਂ ਵਿੱਚ ਪੜ੍ਹ ਸਕਦੇ ਹਨ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਪੰਜਾਬ ਵਿੱਚ ਆਦਰਸ਼ ਸਕੂਲ ਵੀ ਹਨ। ਪੰਜਾਬ ਵਿੱਚ ਲਗਭਗ ਸਾਰੇ ਆਦਰਸ਼ ਸਕੂਲਾਂ ਦੇ ਜੋ ਅਧਿਆਪਕ ਅਤੇ ਬੱਚੇ ਜੋ ਹਨ, ਉਹ ਧਰਨਿਆਂ ਤੇ ਬੈਠੇ ਹਨ। ਉਨ੍ਹਾਂ ਦੀਆਂ ਮੁਸ਼ਕਲਾਂ ਦਾ ਕੋਈ ਹੱਲ ਹੋਣਾ ਚਾਹੀਦਾ ਹੈ, ਕਿਉਂਕਿ ਪਹਿਲਾਂ ਲਗਾਤਾਰ ਜਿਸ ਨੂੰ ਠੇਕਾ ਦਿੱਤਾ ਹੋਇਆ ਸੀ, ਉਸ ਨੇ ਫਰਾਡ ਕਰ ਲਿਆ ਤੇ ਠੱਗੀ ਮਾਰ ਲਈ ਹੈ। ਦੂਜੇ ਪਾਸੇ ਜਿਹੜਾ ਬੋਹਾ ਦਾ ਸਕੂਲ ਹੈ, ਉਥੇ 17 ਟੀਚਰ ਜੋ ਹਨ, ਉਨ੍ਹਾਂ ਨੂੰ ਛੇ ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ ਔਰ ਜਿਹੜੇ ਬੱਚੇ ਹਨ, ਉਹ ਕਿਹੜੇ ਸਕੂਲਾਂ ਵਿੱਚ ਜਾ ਕੇ ਐਗਜ਼ਾਮ ਦੇਣਗੇ, ਜਿਸ ਤਰ੍ਹਾਂ ਸ਼੍ਰੀਮਤੀ ਸਰਵਜੀਤ ਕੌਰ ਜੀ ਨੇ ਵੀ ਕਿਹਾ ਹੈ। ਸੋ, ਮੇਰੇ ਕਹਿਣ ਦਾ ਭਾਵ ਹੈ ਕਿ ਇਸ ਗੱਲ ਸਬੰਧੀ ਮਨਿਸਟਰ ਸਾਹਿਬ ਜਵਾਬ ਦੇਣ ਕਿ ਜਿਹੜੇ ਆਦਰਸ਼ ਸਕੂਲ ਹਨ, ਇਸ ਸਮੇਂ ਉਹ ਕਿੱਥੇ ਹਨ, ਉਨ੍ਹਾਂ ਦਾ ਸਟੈਂਡ ਕਿੱਥੇ ਹੈ ਅਤੇ ਕੀ ਉਥੇ ਹੁਣ ਪੇਪਰ ਹੋਣਗੇ, ਕੀ ਟੀਚਰਾਂ ਨੂੰ ਤਨਖਾਹ ਮਿਲੇਗੀ ਜਾਂ ਨਹੀਂ ਮਿਲੇਗੀ ਅਤੇ ਕੀ ਉਹ ਕੰਟੀਨਿਊ ਕਰਨਗੇ ਜਾਂ ਨਹੀਂ?

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਇੱਕ ਗੁਜਾਰਿਸ਼ ਹੈ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਬੁਲਾਰਿਆਂ ਨੇ ਠੀਕ ਕਿਹਾ ਹੈ ਕਿ ਪਹਿਲਾਂ 8% ਕੈਪ ਲੱਗੀ ਹੋਈ ਸੀ, ਇਸ ਤੋਂ ਵੱਧ ਵਾਧਾ ਨਹੀਂ ਕੀਤਾ ਜਾ ਸਕਦਾ ਸੀ। ਜੇ ਉਹ ਹੁਣ 8% ਦੀ ਥਾਂ ਤੇ 14% ਜਾਂ 15% ਦਾ ਵਾਧਾ ਕਰ ਦੇਣ ਜੀ, ਲੇਕਿਨ ਕੈਪ ਜ਼ਰੂਰ ਰੱਖਣਾ ਚਾਹੀਦਾ ਹੈ। ਨਹੀਂ ਤਾਂ ਉਹ ਆਪਣੀ ਮਨ ਮਰਜ਼ੀ ਨਾਲ ਜਿਹੜਾ ਕੋਈ ਪ੍ਰਾਈਵੇਟ ਸਕੂਲ ਵਾਲਾ ਹੈ, ਉਹ ਜਦੋਂ ਮਰਜ਼ੀ ਇਸ ਨੂੰ ਵਧਾ ਲਵੇ। ਮੇਰੀ ਤੁਹਾਡੇ ਰਾਹੀਂ ਇੰਨੀ ਗੁਜਾਰਿਸ਼ ਹੈ ਕਿ ਬਿਲਕੁਲ ਉਸ ਕੈਪ ਨੂੰ ਡਿਮੌਲਿਸ਼ ਨਹੀਂ ਕਰਨਾ ਚਾਹੀਦਾ। ਇਹ

8% ਤੋਂ ਵਧਾ ਕੇ 10%-11% ਜਾਂ 12% ਕਰ ਦੇਣ, ਪਰ ਇਸ ਦਾ ਮਤਲਬ ਇਹ ਨਹੀਂ ਹੈ ਕਿ ਇਸ ਨੂੰ ਜਦੋਂ ਮਰਜ਼ੀ ਚੁੱਕ ਦਿਉ, ਜਿੰਨਾ ਮਰਜ਼ੀ ਵਧਾ ਦਿਉ, ਇਸ ਤੇ ਇਹ ਕੈਪ ਰੱਖਣਾ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ.....

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ....

**ਮਾਨਯੋਗ ਸਪੀਕਰ:** ਨਾਗਰਾ ਜੀ, ਤੁਸੀਂ ਬੈਠੋ, ਪਲੀਜ਼। ਚਲੋ ਦੱਸੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਮੈਂ ਤਾਂ ਇੱਕੋ ਲਾਈਨ ਹੀ ਕਹਿਣੀ ਹੈ। ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ। ਮੈਂ ਇਸ ਬਿਲ ਵਿੱਚ ਸਰਕਾਰ ਨੂੰ ਇੱਕ ਸਲਾਹ ਦੇਣੀ ਚਾਹੁੰਦਾ ਹਾਂ ਕਿ ਸਕੂਲਾਂ ਦਾ ਇਨਫ੍ਰਾਸਟ੍ਰਕਚਰ ਅਲੱਗ-ਅਲੱਗ ਕੈਟਾਗਰੀ ਦਾ ਹੈ, ਮਤਲਬ ਹੈ ਕਿ ਕੁਝ ਸਕੂਲ ਇਹੋ ਜਿਹੇ ਹਨ, ਜਿਨ੍ਹਾਂ ਦਾ ਇਨਫ੍ਰਾਸਟ੍ਰਕਚਰ ਅਤੇ ਹੋਰ ਪ੍ਰਬੰਧ ਉਹੋ ਜਿਹਾ ਹੈ ਕਿ ਉਥੇ ਉਹੋ ਜਿਹੇ ਬੱਚੇ ਪੜ੍ਹਦੇ ਹਨ, ਜਿਹੜੇ ਬਹੁਤ ਵੱਡੀ ਫੀਸ ਦੇ ਸਕਦੇ ਹੋਣ। ਜਿਹੜੇ ਸਕੂਲ ਹਨ, ਇਨ੍ਹਾਂ ਦੀਆਂ ਤਿੰਨ-ਚਾਰ ਕੈਟਾਗਰੀਜ ਹਨ। ਸਰਕਾਰ ਨੂੰ ਇਨ੍ਹਾਂ ਸਕੂਲਾਂ ਨੂੰ ਜ਼ਰੂਰ ਕੈਟਾਗਰਾਈਜ਼ ਕਰਨਾ ਚਾਹੀਦਾ ਹੈ, ਇਨਫ੍ਰਾਸਟ੍ਰਕਚਰ ਅਤੇ ਉਥੇ ਟੀਚਰਾਂ ਦਾ ਜੋ ਅਮਲਾ ਦਿੱਤਾ ਜਾ ਰਿਹਾ ਹੈ, ਟੀਚਰਾਂ ਦੀ ਕੁਆਲੀਫਿਕੇਸ਼ਨ ਅਤੇ ਹੋਰ ਪ੍ਰਬੰਧ ਦੇ ਮੁਤਾਬਕ ਕੈਟਾਗਰੀ ਵਾਈਜ਼ ਹੀ ਇਸ ਨੂੰ ਡੀਲ ਕੀਤਾ ਜਾਵੇ ਤਾਂ ਕਿ ਇਹ ਨਾ ਹੋਵੇ ਕਿ ਇਸ ਦੇ ਵਿੱਚ ਹੀ ਇੱਕੋ ਵਹਾਅ ਦੇ ਵਿੱਚ ਸਾਰੇ ਵਹਿ ਜਾਣ। ਇਹ ਨਾ ਹੋਵੇ ਕਿ ਇਸ ਦਾ ਫਾਇਦਾ ਉਹ ਵੀ ਲੈ ਜਾਣ, ਜਿਨ੍ਹਾਂ ਨੂੰ ਨਹੀਂ ਹੋਣਾ ਚਾਹੀਦਾ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> ਕਿ ਪੰਜਾਬ ਗੈਰ-ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ 1 ਦੀ ਸਬ ਕਲਾਜ਼ (2)**

Under Print
Not for Legal/Official use

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਤੁਸੀਂ ਕਦੇ ਕਿਸੇ ਮੰਤਰੀ ਤੋਂ ਬਿਲ ਤੇ ਜਵਾਬ ਨਹੀਂ ਲੈਂਦੇ ਜੀ?

**ਮਾਨਯੋਗ ਸਪੀਕਰ:** ਜੇ ਮੰਤਰੀ ਜੀ ਜਵਾਬ ਦੇਣਾ ਚਾਹੁੰਣ ਤਾਂ ਦੇ ਸਕਦੇ ਹਨ, how I can force anybody?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਜੋ ਅਸੀਂ ਕੁਝ ਪੁੱਛਿਆ ਹੈ, ਤੁਸੀਂ ਉਨ੍ਹਾਂ ਤੋਂ ਪੁੱਛ ਤਾਂ ਲਵੋ ਜੀ।

**Mr. Speaker:** How I can force anybody? (Interruptions) How I can force anybody?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਤੁਸੀਂ ਉਨ੍ਹਾਂ ਤੋਂ ਪੁੱਛ ਤਾਂ ਲਵੋ ਕਿ ਉਹ ਜਵਾਬ ਦੇਣਾ ਚਾਹੁੰਦੇ ਹਨ ਜਾਂ ਨਹੀਂ ਦੇਣਾ ਚਾਹੁੰਦੇ? ਸਾਰਿਆਂ ਨੇ ਬੜੇ ਰੈਲੇਵੈਂਟ ਕੁਐਸਚਨ ਪੁੱਛੇ ਹਨ।

**ਮਾਨਯੋਗ ਸਪੀਕਰ:** ਰੈਲੇਵੈਂਸੀ ਦਾ ਨਜ਼ਰੀਆ ਆਪਣਾ-ਆਪਣਾ ਹੁੰਦਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਚਲੋ, ਤੁਹਾਡੇ ਮੁਤਾਬਕ ਇਹ ਰੈਲੇਵੈਂਟ ਨਹੀਂ ਹੈ ਤਾਂ....

**ਮਾਨਯੋਗ ਸਪੀਕਰ:** ਇਹ ਮੈਂ ਨਹੀਂ ਕਹਿੰਦਾ, (ਵਿਘਨ) ਇਹ ਤਾਂ ਸੈਲਫ ਪ੍ਰੋਕਲੇਮਡ ਹੋ ਗਿਆ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਫਿਰ ਤਾਂ ਅਸੀਂ ਕਹਿ ਕੇ, ਬੋਲ ਕੇ ਚਲੇ ਜਾਂਦੇ ਹੋ। ਇਸ ਦਾ ਮਤਲਬ ਹੈ... (ਵਿਘਨ) ਇਹ ਤਾਂ ਕੋਈ ਗੱਲ ਨਾ ਹੋਈ। ਇਸ ਦਾ ਜਵਾਬ ਤਾਂ ਦੇਣਾ ਬਣੇ। (ਵਿਘਨ)

**ਮਾਨਯੋਗ ਸਪੀਕਰ:** ਸਿੰਗਲਾ ਜੀ, ਤੁਸੀਂ ਕੁਝ ਕਹਿਣਾ ਹੈ? (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮਾਨਯੋਗ ਮੰਤਰੀ ਜੀ ਜਵਾਬ ਦੇਣਾ ਚਾਹੁੰਦੇ ਹਨ, ਤੁਸੀਂ ਉਨ੍ਹਾਂ ਤੋਂ ਕੁਝ ਜਵਾਬ ਤਾਂ ਲਵੋ...(ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਸਿੰਗਲਾ ਸਾਹਿਬ (ਵਿਘਨ)

**ਸਿੱਖਿਆ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ)**: ਸਪੀਕਰ ਸਾਹਿਬ, ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨਾਂ ਦੇ ਵਿਚਾਰਾਂ ਨੂੰ ਸੁਣਿਆ ਹੈ ਅਤੇ ਇਸ ਪ੍ਰਸਤਾਵ ਨੂੰ ਲਿਆਉਣ ਤੋਂ ਪਹਿਲਾਂ ਸਰਕਾਰ ਨੇ ਵੀ ਬਹੁਤ ਨਜ਼ਦੀਕੀ ਨਾਲ ਇਸ ਨੂੰ ਵਿਚਾਰਿਆ ਹੈ।ਮੈਂ ਇਹ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪਹਿਲਾਂ ਪ੍ਰਾਈਵੇਟ ਸਕੂਲਾਂ ਵਾਲੇ ਆਪਣੀ ਮਨਮਰਜ਼ੀ ਨਾਲ ਕਿਤਾਬਾਂ ਤੇ ਵਰਦੀਆਂ ਲੈਣ ਲਈ ਵਿਦਿਆਰਥੀਆਂ ਨੂੰ ਦੁਕਾਨਾਂ ਤੇ ਜਾਣ ਲਈ ਪਾਬੰਦ ਕਰਦੇ ਸੀ। ਅਸੀਂ ਹੁਣ ਸਾਰੇ ਹੀ ਪ੍ਰਾਈਵੇਟ ਸਕੂਲਾਂ ਨੂੰ ਇਸ ਗੱਲ ਲਈ ਪਾਬੰਦ ਕਰ ਦਿੱਤਾ ਹੈ ਕਿ ਉਹ ਆਪਣੀ ਆਪਣੀ ਵੈਬਸਾਈਟ ਤੇ ਡਰੈਸ ਕੋਡ ਤੇ ਕਿਤਾਬਾਂ ਦਾ ਵੇਰਵਾ ਪਾਉਣਗੇ ਤਾਂ ਕਿ ਵਿਦਿਆਰਥੀ ਕਿਸੇ ਵੀ ਦੁਕਾਨ ਤੋਂ ਉਹ ਕਿਤਾਬਾਂ ਤੇ ਵਰਦੀਆਂ ਖਰੀਦ ਸਕਣ। ਅਸੀਂ ਇਹ ਸਰਕੂਲਰ 3 ਮਹੀਨੇ ਪਹਿਲਾਂ ਹੀ ਸਰਕੁਲੇਟ ਕਰ ਦਿੱਤਾ ਹੈ। ਜੇਕਰ ਪ੍ਰਾਈਵੇਟ ਸਕੂਲ ਵਾਲੇ ਇਸ ਵਿਚ ਕੁਤਾਹੀ ਕਰਨਗੇ ਤਾਂ ਉਨ੍ਹਾਂ ਖਿਲਾਫ ਸਖਤ ਕਾਰਵਾਈ ਕੀਤੀ ਜਾਵੇਗੀ। ਦੂਜੀ ਗੱਲ ਸਪੀਕਰ ਸਾਹਿਬ, ਕਈ ਪ੍ਰਾਈਵੇਟ ਸਕੂਲਾਂ ਵਾਲੇ ਆਪਣੀਆਂ ਵਰਦੀਆਂ ਤੇ ਸਕੂਲ ਦਾ ਲੋਗੋ ਬਣਾਉਂਦੇ ਹਨ। ਅਸੀਂ ਉਸ ਗੱਲ ਨੂੰ ਖਤਮ ਕਰਨ ਵਾਸਤੇ ਬੈਚ ਨੂੰ ਇੰਟਰੋਡਿਊਸ ਕੀਤਾ ਹੈ। ਅਸੀਂ ਪ੍ਰਾਈਵੇਟ ਸਕੂਲਾਂ ਨੂੰ ਕਿਹਾ ਹੈ ਕਿ ਜਿਸ ਤਰ੍ਹਾਂ ਪਹਿਲਾਂ 10 ਰੁਪਏ ਦਾ ਬੈਚ ਆਉਂਦਾ ਸੀ, ਤੁਸੀਂ ਵੀ ਉਸ ਤਰ੍ਹਾਂ ਆਪਣੇ ਲੋਗੋ ਦਾ ਬੈਚ ਵੇਚੋ ਪਰ ਵਿਦਿਆਰਥੀ ਵਰਦੀਆਂ ਜਿਥੋਂ ਮਰਜ਼ੀ ਖਰੀਦ ਸਕਦੇ ਹਨ। ਜਿਥੋਂ ਤੱਕ ਆਦਰਸ਼ ਸਕੂਲਾਂ ਦੀ ਗੱਲ ਹੋਈ ਹੈ, ਇਹ ਪਿਛਲੀ ਸਰਕਾਰ ਵੇਲੇ ਸਾਰੇ ਪੰਜਾਬ ਵਿਚ ਖੋਲੇ ਗਏ ਸੀ ਅਤੇ ਬਹੁਤ ਸਾਰੀਆਂ ਪ੍ਰਾਈਵੇਟ ਸੰਸਥਾਵਾਂ ਨੇ ਇਹ ਸਕੂਲ ਚਲਾਉਣ ਵਾਸਤੇ ਠੇਕੇ ਲਏ ਸੀ। ਜਿਸ ਤਰ੍ਹਾਂ ਵਿਰੋਧੀ ਧਿਰ ਦੇ ਨੇਤਾ ਨੇ ਕਿਹਾ ਹੈ ਕਿ ਅਜਿਹੇ ਠੇਕੇਦਾਰਾਂ ਵਿਰੁੱਧ ਕਾਰਵਾਈ ਕੀਤੀ ਗਈ ਹੈ ਤਾਂ ਉਹ ਕਾਰਵਾਈ ਵੀ ਇਸੇ ਕਰਕੇ ਕੀਤੀ ਗਈ ਹੈ ਕਿਉਂਕਿ ਉਹ ਆਪਣੇ ਸਕੂਲਾਂ ਨੂੰ ਸਹੀ ਢੰਗ ਨਾਲ ਨਹੀਂ ਚਲਾ ਰਹੇ ਸੀ, ਜਿਸ ਤਰ੍ਹਾਂ ਮੱਲਾ ਸਕੂਲ ਦੀ ਗੱਲ ਆਈ ਹੈ। ਇਸੇ ਤਰ੍ਹਾਂ ਦੋ ਤਿੰਨ ਪ੍ਰਾਈਵੇਟ ਕੰਪਨੀਆਂ ਨੇ ਅਜਿਹੇ ਆਦਰਸ਼ ਸਕੂਲਾਂ ਨੂੰ ਟੇਕ-ਓਵਰ ਕੀਤਾ ਸੀ, ਉਹ ਟੀਚਰਾਂ ਨੂੰ ਤਨਖਾਹ ਖਾਤਿਆਂ ਰਾਹੀਂ ਦਿੰਦੇ ਸੀ ਪਰ ਕੈਸ਼ ਵਿਚ ਪੈਸੇ ਵਾਪਸ ਲੈ ਲੈਂਦੇ ਸੀ। ਅਸੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਹੁਕਮਾਂ ਤਹਿਤ ਉਨ੍ਹਾਂ ਸੰਸਥਾਵਾਂ ਤੇ ਐਫ.ਆਈ.ਆਰ. ਦਰਜ ਕਰਵਾਈ ਹੈ ਅਤੇ ਨਾਲ ਦੀ ਨਾਲ ਇਨ੍ਹਾਂ ਸਕੂਲਾਂ ਨੂੰ ਇਕ ਕ੍ਰਾਈਟੇਰਿਆ ਬਣਾ ਕੇ ਦੁਬਾਰਾ ਐਡਵਰਟਾਈਜ਼ ਕੀਤਾ ਹੈ ਤਾਂ ਕਿ ਹੋਰ ਪ੍ਰਾਈਵੇਟ ਬੰਦੇ ਇਨ੍ਹਾਂ ਸਕੂਲਾਂ ਨੂੰ ਵਧੀਆ ਤਰੀਕੇ ਨਾਲ ਚਲਾਉਣ। ਇਹ ਆਦਰਸ਼ ਸਕੂਲਾਂ ਦਾ ਮਾਡਲ ਪਿਛਲੀ ਸਰਕਾਰ ਨੇ 70 ਤੇ 30 ਫੀਸਦੀ ਦੀ ਰੇਸ਼ੋ ਨਾਲ ਜਾਰੀ ਕੀਤਾ ਸੀ। ਹੁਣ ਇਨ੍ਹਾਂ ਸਕੂਲਾਂ ਵਿਚ ਪੂਰਾ ਇਨਫਰਾਸਟਰੱਕਚਰ ਬਣ ਗਿਆ ਸੀ, ਉਥੇ 2-3 ਹਜ਼ਾਰ ਬੱਚੇ ਪੜ੍ਹ ਰਹੇ ਸਨ ਤੇ ਉਨ੍ਹਾਂ ਦਾ ਸ਼ੋਸ਼ਣ ਹੋ ਰਿਹਾ ਸੀ। ਹੁਣ ਅਸੀਂ ਇਸੇ ਕਰਕੇ ਇਹ ਕੀਤਾ ਤਾਂ ਹੈ ਕਿ ਚੰਗੀਆਂ ਕੰਪਨੀਆਂ ਆ ਕੇ ਉਨ੍ਹਾਂ ਸਕੂਲਾਂ ਨੂੰ ਟੇਕ-ਓਵਰ ਕਰ ਸਕਣ। ਅਸੀਂ ਇਸ ਵਾਸਤੇ ਟੈਂਡਰ ਕੀਤਾ ਹੈ, ਬਹੁਤ ਸਾਰੇ ਲੋਕਾਂ ਨੇ ਇਸ ਵਾਸਤੇ

ਅਪਲਾਈ ਕੀਤਾ ਹੈ। ਅਸੀਂ ਇਵੈਲਿਊਏਸ਼ਨ ਕਰ ਰਹੇ ਹਾਂ ਤਾਂ ਕਿ ਇਨ੍ਹਾਂ ਸਕੂਲਾਂ ਨੂੰ ਸਹੀ ਢੰਗ ਨਾਲ ਚਲਾਇਆ ਜਾ ਸਕੇ। ਇਨ੍ਹਾਂ ਦਾ ਫਾਈਨਾਂਸ਼ੀਅਲ ਮਾਡਲ ਕੋਈ ਚੰਗਾ ਨਹੀਂ ਹੈ, ਇਸ ਕਰਕੇ ਬਹੁਤ ਸਾਰੇ ਲੋਕ ਇਨ੍ਹਾਂ ਸਕੂਲਾਂ ਵਿਚ ਟੀਚਰਾਂ ਤੇ ਵਿਦਿਆਰਥੀਆਂ ਨੂੰ ਐਕਸਪਲਾਇਟ ਕਰਦੇ ਸੀ। ਜਿਹੜੀ 8 ਫੀਸਦੀ ਕੈਪ ਦੀ ਗੱਲ ਆਈ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਮੈਂਬਰ ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਅਸੀਂ ਫੀਸਾਂ ਖੋਲ ਦਿੱਤੀਆਂ ਹਨ ਜਾਂ ਅਸੀਂ ਫੀਸਾਂ ਤੇ ਕੋਈ ਕੈਪਿੰਗ ਨਹੀਂ ਰੱਖੀ। ਸਪੀਕਰ ਸਾਹਿਬ, ਮੈਂ ਸਾਰਿਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਤੇ ਇਕ ਰੈਗੂਲੇਟਰ ਬਣਾਇਆ ਗਿਆ ਹੈ। ਇਸ ਦਾ ਇਕ ਮਹੀਨੇ ਦਾ ਨੋਟਿਸ ਪੀਰੀਅਡ ਹੋਵੇਗਾ, ਹਰ ਜਗ੍ਹਾ ਤੇ ਇਸ ਨੂੰ ਪਬਲੀਸਾਈਜ਼ ਕੀਤਾ ਜਾਵੇਗਾ। ਡਿਪਟੀ ਕਮਿਸ਼ਨਰ ਅਤੇ ਡੀ.ਈ.ਓ. ਦਾ ਰੈਗੂਟਰ ਬਣਾਇਆ ਗਿਆ ਹੈ। ਇਸ ਦੀ ਐਪੀਲੈਟ ਅਥਾਰਿਟੀ ਵੀ ਮੰਤਰੀ ਪੱਧਰ ਤੇ ਬਣਾਈ ਗਈ ਹੈ। ਇਕ ਮਹੀਨੇ ਤੱਕ ਸਾਰੇ ਬੰਦੇ ਆਪਣੇ ਆਬਜੈਕਸ਼ਨ ਫਾਈਲ ਕਰ ਸਕਣਗੇ ਅਤੇ ਜੇਕਰ ਉਨ੍ਹਾਂ ਆਬਜੈਕਸ਼ਨਜ਼ ਤੋਂ ਬਾਅਦ ਫੀਸ ਵਧਾਉਣ ਦੇ ਵਿਰੁੱਧ ਫੈਸਲਾ ਹੁੰਦਾ ਹੈ ਤੇ ਸਾਰੇ ਪ੍ਰਾਸੈਸ ਦੇ ਵਿਚਕਾਰ ਸਕੂਲ ਵੱਲੋਂ ਫੀਸ ਵਧਾਈ ਜਾਂਦੀ ਹੈ ਤਾਂ ਅਜਿਹੀ ਹਾਲਤ ਵਿਚ ਸਾਰੇ ਬੱਚਿਆਂ ਦੀ ਫੀਸ ਵਾਪਸ ਕਰਨ ਦੀ ਕਲਾਜ਼ ਵੀ ਅਸੀਂ ਇਸ ਬਿਲ ਵਿਚ ਰੱਖੀ ਹੈ। ਇਸ ਦੇ ਨਾਲ ਨਾਲ ਜੇਕਰ ਕਿਸੇ ਬੱਚੇ ਦੇ ਕਮਾਊ ਮਾਤਾ ਪਿਤਾ ਦੀ ਮੌਤ ਹੋ ਜਾਂਦੀ ਹੈ ਤਾਂ ਜਿੰਨੀ ਦੇਰ ਤੱਕ ਬੱਚਾ ਪ੍ਰਾਈਵੇਟ ਸਕੂਲ ਵਿਚ ਪੜ੍ਹੇਗਾ, ਉਸ ਤੋਂ ਕੋਈ ਫੀਸ ਨਹੀਂ ਲਈ ਜਾਵੇਗੀ। ਸੋ, ਇਸ ਕਰਕੇ ਜਿਹੜੀ ਮਾਨਯੋਗ ਢੀਂਡਸਾ ਸਾਹਿਬ ਨੇ 8 ਫੀਸਦੀ ਕੈਪ ਦੀ ਗੱਲ ਕਹੀ ਹੈ, ਇਹ ਕੈਪ ਤਾਂ ਪਿਛਲੀ ਸਰਕਾਰ ਵੇਲੇ ਤੋਂ ਲੱਗਿਆ ਹੋਇਆ ਹੈ। ਜਿਸ ਤਰ੍ਹਾਂ ਬੀਬੀ ਮਾਣੂੰਕੇ ਜੀ ਅਤੇ ਸੰਧਵਾਂ ਜੀ ਨੇ ਗੱਲ ਆਖੀ ਹੈ ਕਿ ਇਸ ਤਰ੍ਹਾਂ ਤਾਂ 8 ਫੀਸਦੀ ਬੱਸਾਂ ਤੇ ਵੱਧ ਜਾਵੇਗਾ, 8 ਫੀਸਦੀ ਕਿਸੇ ਹੋਰ ਤੇ ਵੱਧ ਜਾਵੇਗਾ ਤਾਂ ਮੈਂ ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੈ, ਇਹ ਤਾਂ ਅਸੀਂ ਓਵਰ ਆਲ ਕੈਪਿੰਗ ਰੱਖੀ ਹੈ। 8 ਫੀਸਦੀ ਦੇ ਉੱਪਰ ਜਿਹੜੀ ਇਨਕਰੀਜ਼ ਹੋਵੇਗੀ, ਉਹ total put together increase ਹੋਵੇਗੀ। ਸੋ, ਇਸ ਤਰ੍ਹਾਂ ਨਹੀਂ ਹੈ ਕਿ Everybody will having a sweet will to increase the amount of fees whichever they want. ਇਕ ਮਹੀਨਾ ਪਹਿਲਾਂ ਸਾਰੇ ਬੰਦੇ ਇਸ ਨੋਟਿਸ ਤੇ ਆਬਜੈਕਸ਼ਨ ਦੇਣਗੇ। ਰੈਗੁਲੇਟਰ ਬਾਡੀ ਕੰਸਟੀਟਿਊਟ ਕੀਤੀ ਗਈ ਹੈ ਅਤੇ ਪ੍ਰਾਈਵੇਟ ਸਕੂਲਾਂ ਨੂੰ ਹਰ ਦਾਇਰੇ ਵਿਚ ਕਸਣ ਵਾਸਤੇ ਇਹ ਕੰਮ ਕੀਤਾ ਗਿਆ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਢੀਂਡਸਾ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਰੈਗੁਲੇਟਰ ਬਣਾ ਦਿੱਤਾ ਹੈ ਤਾਂ ਕਿਉਂ ਨਾ ਪ੍ਰਾਈਵੇਟ ਸਕੂਲ ਵਾਲੇ ਪਹਿਲਾਂ ਹੀ ਰੈਗੁਲੇਟਰ ਕੋਲ ਅਪਲਾਈ ਕਰਕੇ ਪਰਮਿਸ਼ਨ ਲੈ ਕੇ ਇਹ ਵਾਧਾ ਕਰਨ। ਜੇ ਉਹ ਅਗਲੇ ਸਾਲ ਵਿਚ ਫੀਸ ਵਧਾਉਣਾ ਚਾਹੁੰਦੇ ਹਨ, ਉਹ ਡਿਪਟੀ ਕਮਿਸ਼ਨਰ ਕੋਲ ਅਪਲਾਈ ਕਰ ਦੇਣ। ਉਸ ਤੋਂ ਬਾਅਦ ਜੇਕਰ ਉਹ ਅਲਾਓ ਕਰਨਗੇ ਤਾਂ ਫੀਸ ਵਧਾ ਲੈਣ।

**ਸਕੂਲ ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹੀ ਕਹਿ ਰਿਹਾ ਹਾਂ ਕਿ ਜੇਕਰ ਕਿਸੇ ਨੇ ਫੀਸ ਵਧਾਉਣੀ ਹੈ। ਫਰਜ਼ ਕਰੋ, ਮੇਰਾ ਪ੍ਰਾਈਵੇਟ ਸਕੂਲ ਹੈ ਅਤੇ ਮੈਂ ਫੀਸ ਵਧਾਉਣਾ ਚਾਹੁੰਦਾ ਹਾਂ ਤਾਂ ਮੈਨੂੰ ਇੱਕ ਮਹੀਨਾ ਪਹਿਲਾਂ ਉਸ ਦਾ ਪਬਲਿਕ ਨੋਟਿਸ ਦੇਣਾ ਪਵੇਗਾ that will be visible on the School Website, Education Department website and on the School Notice Board. ਇਹ ਇਸ ਕਰਕੇ ਹੀ ਕੀਤਾ ਹੈ ਕਿ ਕਿਸੇ ਨੇ ਫੀਸ ਵਧਾਉਣੀ ਹੈ ਤਾਂ ਇੱਕ ਮਹੀਨਾ ਪਹਿਲਾਂ ਉਸ ਨੂੰ ਨੋਟਿਸ ਦੇਣਾ ਪਵੇਗਾ।

**ਸਰਦਾਰ ਕੁਲਤਾਰ ਸਿੰਘ ਸੰਧਵਾ:** ਸਪੀਕਰ ਸਾਹਿਬ, ਕੀ ਉਹ ਬੱਚੇ ਪੇਪਰ ਦੇ ਸਕਣਗੇ?

**ਸਕੂਲ ਸਿੱਖਿਆ ਮੰਤਰੀ:** ਬਿਲਕੁਲ ਦੇਣਗੇ।(ਵਿਘਨ)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਸੀਂ ਬੈਠ ਜਾਓ। ਬੈਂਸ ਸਾਹਿਬ, ਹੁਣ ਬੈਠ ਜਾਓ। ਚਲੋ, ਫਿਰ ਤੁਸੀਂ ਦੱਸੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਵੀ ਚਾਹੁੰਦਾ ਹਾਂ ਅਤੇ ਧਿਆਨ ਵਿੱਚ ਵੀ ਲਿਆਉਣਾ ਚਾਹੁੰਦਾ ਹਾਂ ਕਿ ਬੁੱਕਸ website ਦੇ ਉੱਤੇ ਆ ਚੁੱਕੀਆਂ ਹਨ, Publisher ਦਾ ਨਾਮ ਵੀ website ਤੇ ਪਾ ਦਿੱਤਾ ਹੈ। ਸਰ, ਪਰ ਉਸ Publisher ਦੀਆਂ ਕਿਤਾਬਾਂ ਬਾਜ਼ਾਰ ਵਿੱਚੋਂ ਨਹੀਂ ਮਿਲਦੀਆਂ, ਇਹ reality ਹੈ।

**ਸਕੂਲ ਸਿੱਖਿਆ ਮੰਤਰੀ:** ਮੈਂਬਰ ਸਾਹਿਬ, ਤੁਸੀਂ ਮੇਰੇ ਧਿਆਨ ਵਿੱਚ ਲਿਆ ਦਿਓ। ਜਿਹੜਾ ਸਕੂਲ ਅਜਿਹੀ ਗੱਲ ਨਹੀਂ ਕਰ ਰਿਹਾ ਹੋਵੇਗਾ there is a proper team to execute.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਧੰਨਵਾਦ ਜੀ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਕੀ ਰੈਗੂਲੇਟਰ ਦੇ ਵਿੱਚ ਇਕੱਲਾ ਡਿਪਟੀ ਕਮਿਸ਼ਨਰ ਹੀ ਆਥੋਰਾਈਜ਼ ਹੋਵੇਗਾ ਜਾਂ ਕੋਈ ਪ੍ਰਾਈਵੇਟ ਲੋਕ ਜਾਂ ਬੱਚਿਆਂ ਦੇ ਪੇਰੈਂਟਸ ਵੀ ਹੋਣਗੇ, ਜੋ ਪਾਸ ਕਰ ਸਕਦੇ ਹਨ? ਮੇਰੇ ਕਹਿਣ ਦਾ ਮਤਲਬ ਤਾਂ ਇਹ ਹੈ ਕਿ ਫਿਰ ਤਾਂ ਡਿਪਟੀ ਕਮਿਸ਼ਨਰ ਨੇ ਤਾਂ ਪਾਸ ਕਰ ਹੀ ਦੇਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਤਕੜੇ ਸਕੂਲਾਂ ਵਾਲਿਆਂ ਦਾ ਡਿਪਟੀ ਕਮਿਸ਼ਨਰ ਨਾਲ ਵਾਰਤਾਲਾਪ ਹੁੰਦਾ ਹੈ। ਇਸ ਲਈ ਉਸ ਦੇ ਵਿੱਚ ਕੋਈ ਨਾ ਕੋਈ ਪ੍ਰਾਈਵੇਟ ਲੋਕ ਜਾਂ ਉਥੋਂ ਦੇ ਸਕੂਲ ਵਿੱਚ ਪੜ੍ਹਨ ਵਾਲੇ ਬੱਚਿਆਂ ਦੇ ਪੇਰੈਂਟਸ ਵੀ ਆਥੋਰਾਈਜ਼ ਹੋਣੇ ਚਾਹੀਦੇ ਹਨ। Regulator means Deputy Commissioner ਨੂੰ ਜੇਕਰ ਐਪਲੀਕੇਸ਼ਨਾਂ ਦੇਵਾਂਗੇ ਤਾਂ ਉਸ ਨੇ ਕਹਿਣਾ ਸਹੀ ਬਣਦਾ ਹੈ, ਕਰ ਦੇਵੇਗਾ। ਇੰਨਾ ਕਿਸ ਕੋਲ ਟਾਈਮ ਹੈ ਕਿ ਉਹ ਫਿਰ ਦੁਬਾਰਾ ਇਥੇ ਆ ਕੇ ਦੱਸੇਗਾ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਇੱਕ ਰੈਲੇਵੈਂਟ ਗੱਲ ਹੈ।

**ਮਾਨਯੋਗ ਸਪੀਕਰ:** ਨਾਗਰਾ ਜੀ, ਸਾਰੀਆਂ ਗੱਲਾਂ ਰੈਲੇਵੈਂਟ ਹੀ ਹੁੰਦੀਆਂ ਹਨ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਬਹੁਤ ਜ਼ਰੂਰੀ ਹੈ ਜੀ।

**ਮਾਨਯੋਗ ਸਪੀਕਰ:** ਕੀ ਕਹਿਣਾ, ਦੱਸੋ ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਇੱਕ ਰੈਗੂਲੇਟਰ ਬਣਾ ਰਹੇ ਹਨ, ਬੜੀ ਵਧੀਆ ਗੱਲ ਹੈ। ਸਪੀਕਰ ਸਾਹਿਬ, ਮੇਰੀ ਇੱਕ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਸਾਡੇ ਕੋਲ ਡਿਸਟ੍ਰਿਕਟ ਲੈਵਲ ਉੱਤੇ ਡਿਸਟ੍ਰਿਕਟ ਐਜੂਕੇਸ਼ਨ ਕਮੇਟੀ ਹੁੰਦੀ ਹੈ। ਉਸ ਦੇ ਵਿੱਚ ਮੈਂਬਰ ਪਾਰਲੀਮੈਂਟ, ਸਾਰੇ ਵਿਧਾਇਕ, ਡਿਪਟੀ ਕਮਿਸ਼ਨਰ ਅਤੇ ਸਾਰੇ ਹੀ ਪ੍ਰੋਮੀਨੈਂਟ ਪਰਸਨਜ਼ ਹੁੰਦੇ ਹਨ, ਤੁਹਾਨੂੰ ਪਤਾ ਹੈ ਸਪੀਕਰ ਸਾਹਿਬ, ਤੁਸੀਂ ਆਪ ਉਸ ਵਿੱਚ ਰਹੇ ਹੋ। ਇਸ ਡਿਸਟ੍ਰਿਕਟ ਐਜੂਕੇਸ਼ਨ ਕਮੇਟੀ ਨੂੰ ਜ਼ਰੂਰ ਇਕ ਮਤੇ ਰਾਹੀਂ ਲਿਆਂਦਾ ਜਾਵੇ ਤਾਂ ਕਿ ਉਥੋਂ ਦੇ ਚੁਣੇ ਹੋਏ ਨੁਮਾਇੰਦੇ ਇਸ ਗੱਲ ਦੀ ਪ੍ਰੋੜਤਾ ਕਰਨ ਕਿ ਇਹ ਗੱਲ ਠੀਕ ਹੋ ਗਈ ਹੈ। (ਥੰਪਿੰਗ)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ):** ਸਪੀਕਰ ਸਾਹਿਬ, ਇਕੋ ਹੀ ਮਤਾ ਪਾਸ ਕਰ ਦਿਓ ਕਿ ਪ੍ਰਾਈਵੇਟ ਸਕੂਲ ਤੇ ਸਰਕਾਰੀ ਸਕੂਲ ਦੇ ਬੱਚਿਆਂ ਦੀ ਵਰਦੀ ਸੇਮ ਕਰ ਦਿਓ ਤਾਂ ਕਿ ਕੋਈ ਗਰੀਬ ਬੱਚਾ ਬਿਨਾਂ ਬੂਟਾਂ ਤੋਂ ਬਿਨਾਂ ਵਰਦੀ ਤੋਂ ਸਕੂਲ ਨਾ ਜਾਵੇ।

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5 ਤੱਕ**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:**ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਸਕੂਲ ਸਿੱਖਿਆ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਗੈਰ-ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਪੰਜਾਬ ਗੈਰ–ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ ਗੈਰ–ਸਹਾਇਤਾ ਪ੍ਰਾਪਤ ਵਿਦਿਅਕ ਸੰਸਥਾਵਾਂ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਸਬੰਧੀ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 2. THE PUNJAB STATE COMMISSION FOR SCHEDULED CASTES (AMENDMENT) BILL, 2019 *(Replacing Ordiance)*

**ਮਾਨਯੋਗ ਸਪੀਕਰ:** ਸਰਦਾਰ ਸਾਧੂ ਸਿੰਘ ਧਰਮਸੋਤ, ਸਮਾਜਿਕ ਨਿਆਂ ਮੰਤਰੀ ਬਿਲ ਪੇਸ਼ ਕਰਨ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਵਿਭਾਗ ਦੇ ਮੰਤਰੀ (ਸਰਦਾਰ ਸਾਧੂ ਸਿੰਘ)**: ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਚੀਮਾ ਸਾਹਿਬ ਜੀ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.):** ਸਪੀਕਰ ਸਾਹਿਬ, ਇਸ ਅਮੈਂਡਮੈਂਟ ਰਾਹੀਂ ਜਿਹੜੇ ਚੇਅਰਮੈਨ ਦੀ ਉਮਰ ਆਪਾਂ ਵਧਾ ਕੇ 72 ਸਾਲ ਕਰਨ ਜਾ ਰਹੇ ਹਾਂ, ਪੰਜਾਬ ਸਰਕਾਰ ਚੇਅਰਮੈਨ ਦੀ ਉਮਰ 72 ਸਾਲ ਕਰਨ ਜਾ ਰਹੀ ਹੈ। ਪੰਜਾਬ ਵਿੱਚ ਸਰਕਾਰ ਕਹਿ ਰਹੀ ਹੈ ਕਿ ਪੰਜਾਬ ਵਿੱਚ ਲਗਭਗ 32%

ਪਾਪੂਲੇਸ਼ਨ ਐਸ.ਸੀ. ਕਾਸਟ ਦੀ ਹੈ। ਮੈਂ ਸਮਝਦਾ ਹਾਂ ਕਿ ਕੀ ਪੰਜਾਬ ਵਿੱਚ ਹੋਰ ਕੋਈ ਚੇਅਰਮੈਨ ਲੱਗਣ ਦੇ ਯੋਗ ਨਹੀਂ ਹੈ, ਜਿਸ ਦੀ ਉਮਰ ਘੱਟ ਹੋਵੇ? ਇੱਕ ਪਾਸੇ ਜਿਹੜੀ ਦੇਸ਼ ਦੀ ਸਰਵਉੱਚ ਅਦਾਲਤ ਹੈ, ਸੁਪਰੀਮ ਕੋਰਟ ਦੇ ਜੱਜਾਂ ਦੀ ਉਮਰ 67 ਸਾਲ ਫਿਕਸ ਹੈ, ਉਸ ਨੂੰ ਵਧਾਉਣ ਲਈ ਪਾਰਲੀਮੈਂਟ ਵਿੱਚ ਲੰਮਾ ਸਮਾਂ ਹੋ ਗਿਆ ਹੈ ਪਰ ਉਹ ਜੱਜਾਂ ਦੀ ਉਮਰ ਵਧਾਉਣ ਲਈ ਬਿਲ ਪਾਸ ਨਹੀਂ ਕਰ ਸਕੀ ਹੈ ਪਰ ਇੱਥੇ ਅਸੀਂ ਹਰ ਵਾਰ ਚੇਅਰਮੈਨ ਦੀ ਮਿਆਦ ਦੋ-ਦੋ ਸਾਲ ਵਧਾਈ ਜਾਂਦੇ ਹਾਂ। ਕੀ ਇੱਥੋਂ ਇਹ ਸਿੱਧ ਨਹੀਂ ਹੁੰਦਾ ਕਿ ਜਿਹੜੇ ਸਾਡੇ ਆਈ.ਏ.ਐਸ. ਅਫਸਰ ਹਨ, ਉਨ੍ਹਾਂ ਨੂੰ ਅਸੀਂ ਲਾਲਚ ਦੇ ਰਹੇ ਹਾਂ ਕਿ ਤੁਸੀਂ ਰਿਟਾਇਰਮੈਂਟ ਤੋਂ ਬਾਅਦ 10-12 ਸਾਲ ਕਿਸੇ ਪੋਸਟ ਤੇ ਕੰਮ ਕਰ ਸਕੋ। ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਨਹੀਂ ਹੋਣਾ ਚਾਹੀਦਾ ਕਿਉਂਕਿ ਇੰਨੀ ਉਮਰ ਲਗਾਤਾਰ ਵਧਾਈ ਜਾ ਰਹੇ ਹਨ। ਇਹ ਪਹਿਲਾਂ ਵੀ ਵਧਾਈ ਹੈ ਤੇ ਹੁਣ ਦੋ ਸਾਲ ਹੋਰ ਵਧਾ ਦਿੱਤੀ। ਸੋ, ਚੇਅਰਮੈਨ ਦੀ ਉਮਰ ਵੱਧ ਤੋਂ ਵੱਧ 60 ਸਾਲ ਹੋਣੀ ਚਾਹੀਦੀ ਹੈ ਤਾਂ ਕਿ ਸਹੀ ਢੰਗ ਨਾਲ ਕੰਮ ਹੋਵੇ। ਸਾਡੇ ਦੇਸ਼ ਵਿੱਚ ਇਹੋ ਜਿਹਾ ਕੋਈ ਵੀ ਇੰਸਟੀਚਿਊਸ਼ਨ ਨਹੀਂ ਹੈ ਜਿਸ ਵਿੱਚ ਕਿਸੇ ਦੀ ਉਮਰ 72 ਸਾਲ ਹੋਵੇ, ਸਭ ਦੇ ਵਿੱਚ ਤਕਰੀਬਨ 62 ਸਾਲ ਹੈ ਪਰ 65 ਸਾਲ ਤੋਂ ਵੱਧ ਤਾਂ ਕਿਤੇ ਵੀ ਨਹੀਂ ਹੈ।ਸਰ, ਸੋ, ਇਹ 72 ਸਾਲ ਕਰਨੇ ਬਹੁਤ ਹੀ ਇਨਜਸਟਿਸ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਮਾਨਯੋਗ ਸਪੀਕਰ ਸਾਹਿਬ, ਇਹ ਸਦਨ ਤੁਹਾਡੇ ਰਾਹੀਂ ਮੁਖਾਤਿਬ ਹੋ ਰਿਹਾ ਹੈ। ਆਪਣੇ ਲਈ ਸਭ ਤੋਂ ਉਤੇ ਕੀ ਹੈ? ਉਹ Constitution of India ਹੈ ਨਾ ਜੀ। Constitution of India ਹੈ, ਉਸ ਦੇ ਰਾਹੀਂ ਵੀ ਜੇ ਆਪਾਂ ਸਹੀ ਇੰਟਰਪ੍ਰੈਟ ਨਹੀਂ ਕਰ ਸਕਦੇ ਤਾਂ ਅਸੀਂ ਸੁਪਰੀਮ ਕੋਰਟ ਵੱਲ ਦੇਖਦੇ ਹਾਂ। ਸੁਪਰੀਮ ਕੋਰਟ ਦੇ ਜੱਜਾਂ ਦੀ ਉਮਰ ਨੂੰ ਵਧਾਉਣ ਵਾਲਾ ਆਰਡੀਨੈਂਸ ਪੈਂਡਿੰਗ ਪਿਆ ਹੈ ਤੇ ਆਪਾਂ ਇਸ ਸਦਨ ਦੇ ਰਾਹੀਂ Constitution ਦੀਆਂ ਧੱਜੀਆਂ ਉਡਾ ਰਹੇ ਹਾਂ। ਇਹ ਤਾਂ ਬੜੀ ਸ਼ਰਮ ਵਾਲੀ ਗੱਲ ਹੈ। ਕੀ ਪੰਜਾਬ ਵਿੱਚ ਕੋਈ ਐਸਾ ਯੰਗ ਬੰਦਾ ਸਾਨੂੰ ਲੱਭਿਆ ਹੀ ਨਹੀਂ ਹੈ ਕਿ ਜਿਹੜਾ ਕੰਮ ਕਰ ਸਕਦਾ ਹੋਵੇ? ਇਹ ਬਹੁਤ ਜ਼ਿਆਦਾ ਸ਼ਰਮਨਾਕ ਗੱਲ ਹੈ। ਸਪੀਕਰ ਸਾਹਿਬ, ਮੈਨੂੰ ਇਹ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਇਸ ਤਰ੍ਹਾਂ ਦੀਆਂ ਸੋਧਨਾ ਲੈ ਕੇ ਆਉਂਦੇ ਹਾਂ। ਅਸੀਂ ਕੁਝ ਤਾਂ ਦੇਖੀਏ। ਪਾਲੀਟੀਸ਼ੀਅਨ ਗਲਤੀ ਕਰ ਸਕਦਾ ਹੈ ਲੇਕਿਨ ਬਿਊਰੋਕ੍ਰੇਟ ਤਾਂ ਗਲਤੀ ਨਹੀਂ ਕਰਦੇ ਜੀ। ਅਸੀਂ ਬਿਊਰੋਕ੍ਰੇਸੀ ਨਾਲ ਕੰਪ੍ਰੋਮਾਈਜ਼ ਕਰਨ ਵਾਸਤੇ ਇਹ ਕਰ ਰਹੇ ਹਾਂ ਜੀ। ਸਪੀਕਰ ਸਾਹਿਬ, ਮੈਂ ਬੜੇ ਦੁਖੀ ਹਿਰਦੇ ਨਾਲ ਕਹਿ ਰਿਹਾ ਹਾਂ ਅਤੇ ਅਸੀਂ ਅਮੈਂਡਮੈਂਟ ਇਸ ਦਾ ਵਿਰੋਧ ਕਰਦੇ ਹਾਂ ਜੀ।

**ਮਾਨਯੋਗ ਸਪੀਕਰ:** ਚੱਲੋ ਜੀ, ਬੈਠੋ ਜੀ।ਹਾਂ ਜੀ, ਸਰਦਾਰ ਲਖਬੀਰ ਸਿੰਘ ਲੋਧੀਨੰਗਲ ਜੀ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ (ਬਟਾਲਾ):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਮੈਂ ਹੱਥ ਖੜ੍ਹਾ ਕਰ-ਕਰ ਥੱਕ ਜਾਂਦਾ ਹਾਂ। ਮੇਰਾ ਬੜਾ ਮਸਲਾ ਹੈ, ਮੈਂ ਬਾਬਾ ਜੀ ਦੇ ਬੈਟਰ ਹਾਫ ਮਾਤਾ ਸੁਲੱਖਣੀ ਜੀ ਦੇ ਸ਼ਹਿਰ ਤੋਂ ਚੁਣ ਕੇ ਤੁਹਾਡੇ ਹਾਊਸ ਵਿੱਚ ਆਇਆ ਹਾਂ ਔਰ ਉਸ ਬਾਰੇ ਗੱਲ ਕਰਨੀ ਚਾਹੁੰਦਾ ਸੀ ਕਿ ਮੈਨੂੰ ਬੋਲਣ ਦਾ ਮੌਕਾ ਦਿੱਤਾ ਜਾਵੇ। ਇਸ ਮਸਲੇ ਦੇ ਉਤੇ ਵੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਆਪਾਂ ਫ੍ਰੈਸ਼ ਸਟਾਫ ਲਿਆਉਣਾ ਚਾਹੁੰਦੇ ਹਾਂ ਅਤੇ ਜੇ ਆਪਾਂ ਉਮਰ ਦੀ ਹੱਦ ਇਸ ਤਰ੍ਹਾਂ ਹੀ ਇਨਕਰੀਜ਼ ਕਰੀ ਜਾਵਾਂਗੇ ਤਾਂ ਮੈਂ ਸਮਝਦਾ ਹਾਂ ਕਿ ਫ੍ਰੈਸ਼ ਸਟਾਫ ਚਾਹੇ ਉਹ ਕਿਸੇ ਵੀ ਵਰਗ ਦਾ ਹੈ ਤਾਂ ਉਹ ਸਾਰੇ ਦਾ ਸਾਰਾ ਹੀ ਪਿੱਛੇ ਰਹਿ ਜਾਵੇਗਾ। ਮੈਂ ਇਹ ਬੇਨਤੀ ਕਰਦਾ ਹਾਂ ਕਿ ਪੁਲੀਟੀਕਲ ਲੋਕਾਂ ਦੇ ਉਤੇ ਵੀ ਇਹ ਉਮਰ ਬੈਨ ਕਰਨੀ ਚਾਹੀਦੀ ਹੈ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਕੋਈ ਨਵੀਂ ਜੈਨਰੇਸ਼ਨ, ਨਵੇਂ ਵਿਚਾਰ ਲੈ ਕੇ ਹਾਊਸ ਵਿੱਚ ਆ ਕੇ ਕੋਈ ਸੂਬੇ ਦੇ ਭਲੇ ਦੀ ਗੱਲ ਕਰ ਸਕੇ। ਇਹ ਚੇਅਰਮੈਨ ਦੀ 72 ਸਾਲ ਉਮਰ ਕਰਨਾ ਬੜੀ ਵੱਡੀ ਗੱਲ ਹੈ, ਇੰਨੀ ਉਮਰ ਦਾ ਬੰਦਾ ਸੱਤਰਿਆ-ਬਹੱਤਰਿਆ ਜਾਂਦਾ ਹੈ, ਪਰ ਜੇ ਇਹ ਉਮਰ ਆਪਾਂ ਇਨਕਰੀਜ਼ ਕਰਦੇ ਹਾਂ ਤਾਂ ਇਹ ਬਹੁਤ ਮਾੜੀ ਗੱਲ ਹੈ। ਔਰ ਮੈਂ ਸਮਝਦਾ ਹਾਂ ਕਿ ਇਸ ਉਤੇ ਤੁਹਾਨੂੰ ਸਾਰਿਆਂ ਨੂੰ ਗਿਲ੍ਹਾ ਨਹੀਂ ਕਰਨਾ ਚਾਹੀਦਾ ਕਿਉਂਕਿ ਅੱਗੇ ਤੁਹਾਡੀਆਂ ਵੀ ਪੁਸ਼ਤਾਂ ਹਨ, ਇਹ ਜ਼ਰੂਰੀ ਨਹੀਂ ਹੈ ਕਿ ਆਪਾਂ ਕੋਈ ਨਾ ਕੋਈ ਗੱਲ ਕਰੀ ਜਾਈਏ। ਜਿਹੜੀਆਂ ਪਿਛਲੀਆਂ ਗੱਲਾਂ ਹਨ, ਉਨ੍ਹਾਂ ਵਿੱਚ ਨਹੀਂ ਪੈਣਾ ਚਾਹੀਦਾ, ਹਰ ਗੱਲ ਨੂੰ ਪੁਲੀਟੀਕਲਾਈਜ਼ ਨਹੀਂ ਕਰਨਾ ਚਾਹੀਦਾ। ਮੈਂ ਸਮਝਦਾ ਹਾਂ ਕਿ ਮਾਤਾ ਸੁਲੱਖਣੀ ਜੀ ਦੇ ਸ਼ਹਿਰ ਨੂੰ ਇਗਨੋਰ ਕਰ ਦਿੱਤਾ ਗਿਆ ਹੈ। ਇਹ ਬੜੀ ਚੰਗੀ ਗੱਲ ਹੈ ਕਿ ਸੁਲਤਾਨਪੁਰ ਲੋਧੀ ਹੈ, ਡੇਰਾ ਬਾਬਾ ਨਾਨਕ ਹੈ, ਉਨ੍ਹਾਂ ਵੱਲ ਧਿਆਨ ਦਿੱਤਾ ਗਿਆ ਹੈ। ਮੇਰੇ ਵੀਰ ਮੰਤਰੀ ਜੀ ਚਲੇ ਗਏ ਹਨ, ਉਨ੍ਹਾਂ ਨੇ ਬੈਟਰ ਹਾਫ ਦੀ ਗੱਲ ਕੀਤੀ। ਮੈਂ ਸਮਝਦਾ ਹਾਂ ਕਿ ਮਾਤਾ ਸੁਲੱਖਣੀ ਜੀ ਦੇ ਸ਼ਹਿਰ ਵੱਲ ਵੀ ਧਿਆਨ ਦੇਣ ਦੀ ਲੋੜ ਸੀ, ਉੱਧਰ ਵੀ ਡਿਵੈਲਪਮੈਂਟ ਕਰਨ ਦੀ ਲੋੜ ਸੀ। ਪੰਜਾਬ ਦੇ ਸਾਰੇ ਸ਼ਹਿਰਾਂ ਦੇ ਵਿੱਚੋਂ ਉਹ ਜ਼ਿਆਦਾ ਗੰਦਾ ਸ਼ਹਿਰ ਡਿਕਲੇਅਰ ਕੀਤਾ ਗਿਆ ਹੈ, ਤੁਸੀਂ ਆਪਣੇ ਆਪ ਪੜ੍ਹ ਕੇ ਵੇਖ ਲਓ। ਸੋ, ਮੇਰੀ ਬੜੀ ਨਿਮਰਤਾ ਸਹਿਤ ਬੇਨਤੀ ਹੈ ਕਿ ਉੱਧਰ ਵੀ ਧਿਆਨ ਦਿੱਤਾ ਜਾਵੇ। ਇਸ ਤੇ ਵਿਚਾਰ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਸਰਦਾਰ ਸਾਧੂ ਸਿੰਘ ਜੀ, ਤੁਸੀਂ ਕੁਝ ਕਹਿਣਾ ਹੈ?

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਵਰਗ ਦੇ ਮੰਤਰੀ (ਸਰਦਾਰ ਸਾਧੂ ਸਿੰਘ):** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕਿਸੇ ਇੱਕ ਵਿਅਕਤੀ ਨੂੰ ਲਾਭ ਪਹੁੰਚਾਉਣ ਲਈ ਨਹੀਂ ਹੈ। ਮੈਂ ਸਮਝਦਾ ਹਾਂ ਕਿ ਕਈ ਵਾਰ ਇਸ ਤਰ੍ਹਾਂ ਹੁੰਦਾ ਹੈ ਕਿ ਕੋਈ ਖਾਸ ਗੁਣਵੰਤ ਬੰਦਾ ਬਹੁਤ ਦਿਆਨਤਦਾਰ ਹੁੰਦਾ ਹੈ, ਕੋਈ ਬੰਦਾ ਸਮਝਦਾਰ ਹੁੰਦਾ ਹੈ, ਬੜੀ ਤਰੱਕੀ ਕਰ ਸਕਦਾ ਹੈ, ਭਲਾ ਕਰ

ਸਕਦਾ ਹੈ ਲੇਕਿਨ ਉਸ ਉੱਤੇ ਉਮਰ ਦੀ ਹੱਦ ਲੱਗ ਜਾਂਦੀ ਹੈ, ਜਿਸ ਕਾਰਨ ਉਸ ਤੋਂ ਅਸੀਂ ਕੰਮ ਨਹੀਂ ਲੈ ਸਕਦੇ। ਇਸ ਕਰਕੇ ਇਹ ਸਾਰਿਆਂ ਵਾਸਤੇ ਹੈ, ਜਿਹੜੀ 72 ਸਾਲ ਦੀ ਉਮਰ ਕੀਤੀ ਹੈ, ਇਹ ਬੜੀ ਸੋਚ-ਸਮਝ ਕੇ, ਲੋਕ ਭਲਾਈ ਲਈ ਚੰਗੇ ਬੰਦਿਆਂ ਨੂੰ ਮੌਕਾ ਦੇਣ ਲਈ ਕੀਤੀ ਗਈ ਹੈ। ਮੇਰੀ ਇਹੀ ਬੇਨਤੀ ਹੈ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਤੇ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ 2 ਤੋਂ 3 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਤੋਂ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਵਰਗ ਦੇ ਮੰਤਰੀ (ਸਰਦਾਰ ਸਾਧੂ ਸਿੰਘ):** ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 3. THE PUNJAB STATE LEGISLATURE (PREVENTION OF DISQUALIFICATION) AMENDMENT BILL, 2019

**ਮਾਨਯੋਗ ਸਪੀਕਰ:** ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ:** ਨਹੀਂ, ਉਹ ਬਿਲ ਤਾਂ ਪਾਸ ਹੋ ਗਿਆ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਉਹ ਬਿਲ ਪਾਸ ਹੋ ਗਿਆ ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਤਾਂ ਬਹੁਤ ਜ਼ਿਆਦਾ ਪੰਜਾਬੀ ਨੂੰ ਤਰਜੀਹ ਦਿੰਦੇ ਹੋ। ਜਦੋਂ ਹਰ ਸਮੇਂ ਮਿਲਦੇ ਹਾਂ, ਪ੍ਰਾਈਵੇਟ ਮੀਟਿੰਗਾਂ ਵਿੱਚ ਵੀ ਤੁਹਾਡੇ ਨਾਲ ਗੱਲ ਹੁੰਦੀ ਹੈ ਅਤੇ ਤੁਸੀਂ ਪੰਜਾਬੀ ਬੋਲੀ ਨੂੰ ਹਮੇਸ਼ਾ ਤਰਜੀਹ ਦਿੰਦੇ ਹੋ। ਪੰਜਾਬੀ ਬਾਬਾ ਨਾਨਕ ਜੀ ਦੀ ਬੋਲੀ ਹੈ। ਜੇ ਮੰਤਰੀ ਜੀ ਇੱਕ ਸਾਈਨ-ਬੋਰਡਾਂ ਵਾਲਾ ਮਤਾ ਲੈ ਆਉਣਗੇ ਕਿ ਪੰਜਾਬ ਵਿੱਚ ਬੋਰਡ ਪੰਜਾਬੀ ਵਿੱਚ ਲੱਗਣਗੇ ਤਾਂ ਇਸ ਨਾਲ ਕੀ ਫਰਕ ਪੈਂਦਾ ਹੈ? ਇਹ ਵੀ ਬਾਬਾ ਨਾਨਕ ਜੀ ਦੇ 550 ਸਾਲਾ ਨੂੰ ਸਮਰਪਿਤ ਹੋ ਜਾਵੇਗਾ।

**ਮਾਨਯੋਗ ਸਪੀਕਰ:** ਇਸ ਬਾਰੇ ਮੰਤਰੀ ਜੀ ਨੇ ਆਨ ਦਿ ਫਲੋਰ ਆਫ ਦਿ ਹਾਊਸ ਐਸ਼ਿਓਰੈਂਸ ਦਿੱਤੀ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਜੇ ਅਸੀਂ ਮਤਾ ਹੀ ਲੈ ਆਈਏ ਜੀ।

**ਮਾਨਯੋਗ ਸਪੀਕਰ:** ਫਿਰ ਮਤੇ ਦੀ ਗੁੰਜਾਇਸ਼ ਕੀ ਰਹਿ ਜਾਵੇਗੀ?

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਰਿਕਾਰਡ ਹੋ ਜਾਵੇਗੀ।

**ਮਾਨਯੋਗ ਸਪੀਕਰ:** ਜਦੋਂ ਗੌਰਮਿੰਟ ਨੇ ਹਾਂ ਕਰ ਦਿੱਤੀ, ਐਸ਼ਿਓਰੈਂਸ ਦੇ ਦਿੱਤੀ ਤਾਂ ਗੱਲ ਖਤਮ ਹੋ ਗਈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਐਸ਼ਿਓਰੈਂਸ ਤਾਂ ਘਰ-ਘਰ ਨੌਕਰੀ ਦੀ ਵੀ ਸੀ, ਐਸ਼ਿਓਰੈਂਸ ਤਾਂ 25-25 ਸੌ ਪੈਨਸ਼ਨ ਦੀ ਵੀ ਸੀ। ਐਸ਼ਿਓਰੈਂਸ ਤਾਂ ਬਹੁਤ ਸੀ।

**ਮਾਨਯੋਗ ਸਪੀਕਰ:** ਉਹ ਪਾਰਟੀ ਦੀ ਸੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਇਹ ਕੰਮ ਕਰਵਾ ਦਿਉ, ਬਹੁਤ ਵਧੀਆ ਹੋਵੇਗਾ। ਇਹ ਵੀ ਕਿਰਪਾ ਕਰ ਦਿਉ।

**ਮਾਨਯੋਗ ਸਪੀਕਰ:** ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019, ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ ਬਿਲ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਮੈਂ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਚੀਮਾ ਜੀ, ਕੁਝ ਕਹਿਣਾ ਚਾਹੁੰਦੇ ਹੋ। ਬੋਲੋ ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.):** ਸਪੀਕਰ ਸਾਹਿਬ, ਇਹ ਸਾਡੇ ਦੇਸ਼ ਦੇ ਸੰਵਿਧਾਨ ਦੇ ਵਿਰੁੱਧ ਹੈ। ਦੇਸ਼ ਦੇ ਸੰਵਿਧਾਨ ਨੇ ਕੈਪ ਲਗਾਈ ਸੀ ਕਿ ਇਸ ਤੋਂ ਵੱਧ ਮੰਤਰੀ-ਮੰਡਲ ਨਹੀਂ ਬਣ ਸਕਦਾ। ਇਹ ਜਾਣ-ਬੁਝ ਕੇ ਚੋਰ ਮੋਰੀ ਰਹੀਂ ਅਤੇ ਇੱਕ ਬੈਕ-ਐਂਟਰੀ ਦੇ ਰਾਹੀਂ 6 ਐਡਵਾਈਜ਼ਰ ਲਗਾਏ ਹਨ। ਇਹ ਪੰਜਾਬ ਦੇ ਖਜ਼ਾਨੇ ਤੇ ਬਹੁਤ ਵੱਡਾ ਬੋਝ ਹੈ। ਇੱਕ ਪਾਸੇ ਪੰਜਾਬ ਦੇ ਖਜ਼ਾਨਾ ਮੰਤਰੀ ਇੱਥੇ ਮੌਜੂਦ ਨਹੀਂ ਹਨ। ਸਪੀਕਰ ਸਾਹਿਬ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਲਗਾਤਾਰ ਇਹ ਕਹਿੰਦੇ ਆ ਰਹੇ ਹਨ ਕਿ ਪੰਜਾਬ ਦਾ ਖਜ਼ਾਨਾ ਖਾਲੀ ਹੈ ਔਰ ਪੰਜਾਬ ਕੋਲ ਪੈਸਾ ਨਹੀਂ ਹੈ। ਪੰਜਾਬ ਦੇ ਸੀ.ਐਮ. ਸਾਹਿਬ ਕਹਿ ਰਹੇ ਹਨ ਕਿ ਖਜ਼ਾਨਾ ਖਾਲੀ ਹੈ। ਜੇਕਰ ਪੰਜਾਬ ਦਾ ਖਜ਼ਾਨਾ ਖਾਲੀ ਹੈ, ਪੰਜਾਬ ਕੋਲ ਪੈਸਾ ਨਹੀਂ ਹੈ ਫਿਰ ਇਹ ਛੇ ਬੰਦਿਆਂ ਨੂੰ ਐਡਵਾਈਜ਼ਰ ਕਿਉਂ ਨਿਯੁਕਤ ਕੀਤਾ ਗਿਆ ਹੈ। ਸੀ.ਐਮ. ਸਾਹਿਬ ਕੋਲ ਕਿੰਨਾ-ਕੁ ਕੰਮ ਹੈ। ਪੰਜਾਬ ਸਰਕਾਰ ਕੋਲ ਇੰਨੇ ਆਈ.ਏ.ਐਸ. ਅਧਿਕਾਰੀ ਮੌਜੂਦ ਹਨ, ਉਸ ਤੋਂ ਇਲਾਵਾ ਜਿਹੜੇ ਮਾਨਯੋਗ ਐਮ.ਐਲ.ਏ. ਸਾਹਿਬਾਨ ਹਨ, ਉਨ੍ਹਾਂ ਨੂੰ ਇਸ ਤਰ੍ਹਾਂ ਦੇ ਅਹੁਦੇ ਦੇਣਾ, ਇਹ ਸੰਵਿਧਾਨ ਦੇ ਬਿਲਕੁਲ ਉਲਟ ਹੈ। ਸੰਵਿਧਾਨ ਦੇ ਖਿਲਾਫ ਹੈ ਔਰ ਜਿਹੜੀ ਸੰਵਿਧਾਨ ਦੀ ਪਰੰਪਰਾ ਹੈ, ਉਸ ਦੇ ਖਿਲਾਫ ਹੈ। ਇਹ ਬਿਲਕੁਲ ਨਹੀਂ ਹੋਣਾ ਚਾਹੀਦਾ ਅਤੇ ਇਹ ਬਿਲ ਵਾਪਸ ਹੋਣਾ ਚਾਹੀਦਾ ਹੈ, ਜਾਂ ਤਾਂ ਸਰਕਾਰ ਇਹ ਕਹੇ ਕਿ ਸਾਡੇ ਕੋਲ ਪੈਸੇ ਹਨ ਜਾਂ ਸਰਕਾਰ ਇਹ ਡਿਕਲੇਅਰ ਕਰੇ ਕਿ ਸਾਡਾ ਖਜ਼ਾਨਾ ਪੂਰਾ ਹੈ। ਇੱਕ ਪਾਸੇ ਤਾਂ ਸੀ.ਐਮ. ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਲਗਾਤਾਰ ਕਹਿੰਦੇ ਆ ਰਹੇ ਹਨ ਕਿ ਪੰਜਾਬ ਦਾ ਖਜ਼ਾਨਾ ਖਾਲੀ ਹੈ, ਜੇਕਰ ਖਜ਼ਾਨਾ ਖਾਲੀ ਹੈ ਤਾਂ ਫਿਰ ਜਿਹੜੇ ਮਾਨਯੋਗ ਐਮ.ਐਲ.ਏ. ਛੇ ਐਡਵਾਈਜ਼ਰ ਨਿਯੁਕਤ ਕੀਤੇ ਹਨ, ਉਨ੍ਹਾਂ ਦੀ ਤਨਖਾਹ ਕਿਥੋਂ ਆਵੇਗੀ, ਉਨ੍ਹਾਂ ਦਾ ਜਿਹੜਾ ਸਟਾਫ ਹੈ, ਉਸ ਨੂੰ ਕਿਥੋਂ ਇਨਫਰਾਸਟਰੱਕਚਰ ਮਿਲੇਗਾ, ਕਿੱਥੋਂ ਪੈਸੇ ਮਿਲਣਗੇ? ਸਭ ਤੋਂ ਪਹਿਲਾਂ ਜਿਹੜੇ ਇਹ ਐਡਵਾਈਜ਼ਰ ਲੱਗੇ ਹਨ, ਇਨ੍ਹਾਂ ਨੇ ਅਨਾਊਂਸ ਕੀਤਾ ਸੀ ਕਿ ਅਸੀਂ ਤਨਖਾਹ ਨਹੀਂ ਲਵਾਂਗੇ, ਅਸੀਂ ਕੋਈ ਸਟਾਫ ਨਹੀਂ ਲਵਾਂਗੇ। ਪਰੰਤੂ ਉਸ ਤੋਂ ਬਾਅਦ ਹੁਣ ਇਹ ਸਭ ਕੁਝ ਲੈ ਲਿਆ ਹੈ। ਸਪੀਕਰ ਸਾਹਿਬ, ਇਹ ਸਰਾਸਰ ਗਲਤ ਹੈ। ਪੰਜਾਬ ਸਰਕਾਰ ਦਾ ਇਸ ਬਿਲ ਨੂੰ ਤੁਰੰਤ ਵਾਪਸ ਲੈਣਾ ਬਣਦਾ ਹੈ ਕਿਉਂਕਿ ਪੰਜਾਬ ਸਰਕਾਰ ਵਾਰ-ਵਾਰ ਇਹ ਗੱਲ ਕਹਿ ਰਹੀ ਹੈ ਕਿ ਪੰਜਾਬ ਦਾ ਖਜ਼ਾਨਾ ਖਾਲੀ ਹੈ। ਖਜ਼ਾਨੇ ਖਾਲੀ ਹੋਣ ਦੇ ਬਾਵਜੂਦ ਆਪਣਿਆਂ ਨੂੰ ਲਾਭ ਦੇਣਾ, ਇਹ ਸਰਾਸਰ ਗਲਤ ਹੈ। ਜਦੋਂ ਕਿ ਪੰਜਾਬ ਦੇ ਹਜ਼ਾਰਾਂ ਮੁਲਾਜ਼ਮ, ਟੀਚਰਜ਼ ਆਦਿ ਬਹੁਤ ਸਾਰੇ ਇੰਪਲਾਈਜ਼ ਹਨ, ਉਨ੍ਹਾਂ ਸਾਰਿਆਂ ਨੂੰ ਦੇਣ ਲਈ ਡੀ.ਏ. ਦੀ ਕਿਸ਼ਤ ਦੇਣ ਲਈ

ਪੈਸੇ ਨਹੀਂ ਹੈ ਔਰ ਪੰਜਾਬ ਦੇ ਇੰਪਲਾਈਜ਼ ਨੂੰ ਡੀ.ਏ. ਦੀ ਕਿਸ਼ਤ ਨਾ ਦੇਣ ਕਾਰਨ ਉਹ ਲਗਾਤਾਰ ਧਰਨੇ ਲਗਾ ਰਹੇ ਹਨ, ਪੰਜਾਬ ਦੇ ਬੇਰੁਜ਼ਗਾਰ ਮੁੰਡੇ ਕੁੜੀਆਂ ਲਗਾਤਾਰ ਧਰਨੇ ਦੇ ਰਹੇ ਹਨ। ਜਿਹੜਾ ਵਜ਼ੀਫਾ ਮਿਲਦਾ ਹੈ, ਉਹ ਵੀ ਬੰਦ ਕੀਤਾ ਜਾ ਰਿਹਾ ਹੈ। ਲਗਾਤਾਰ ਬੱਚਿਆਂ ਉੱਪਰ ਫੀਸ ਲਗਾਈ ਜਾ ਰਹੀ ਹੈ। ਇੱਕ ਪਾਸੇ ਤਾਂ ਇਹ ਗੱਲਾਂ ਹੋ ਰਹੀਆਂ ਹਨ ਅਤੇ ਦੂਜੇ ਪਾਸੇ ਆਪਣਿਆਂ ਨੂੰ ਮੁੜ-ਮੁੜ ਰਿਉੜੀਆਂ ਵੰਡੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਇਸ ਕਰਕੇ ਜਿਹੜਾ ਇਹ ਬਿਲ ਹੈ, ਇਹ ਵਾਪਸ ਹੋਣਾ ਚਾਹੀਦਾ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਬਿਲ ਨੂੰ ਵਾਪਸ ਨਾ ਲੈਣ ਦੇ ਵਿਰੋਧ ਵਿੱਚ ਵੈੱਲ ਆਫ ਦਿ ਹਾਊਸ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।ਢੀਂਡਸਾ ਜੀ, ਤੁਸੀਂ ਕੁਝ ਕਹਿਣਾ ਹੈ? ਹਾਂ ਜੀ, ਢੀਂਡਸਾ ਜੀ, ਤੁਸੀਂ ਬੋਲੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਸਪੀਕਰ ਸਾਹਿਬ, ਮੈਂ ਬੋਲ ਰਿਹਾ ਹਾਂ ਜੀ (ਵਿਘਨ)(ਸ਼ੋਰ) ਮੇਰੀ ਤੁਹਾਨੂੰ ਬੇਨਤੀ ਹੈ ਕਿ ਜਿਹੜਾ ਇਹ The Punjab State Legislature (Prevention of Disqualification) Amendment Bill, 2019 ਲਿਆਂਦਾ ਗਿਆ ਹੈ, ਜਿਹੜੀ ਕਾਂਸਟੀਚਿਊਸ਼ਨ ਦੀ 91st Amendment ਹੈ, ਉਸ ਦੀ ਭਾਵਨਾ ਦੇ ਉਲਟ ਇਹ ਬਿਲ ਇਨ੍ਹਾਂ ਨੇ ਇੱਥੇ ਲਿਆਂਦਾ ਹੈ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਨੂੰ ਵਾਪਸ ਨਾ ਲੈਣ ਦੇ ਵਿਰੋਧ ਵਿੱਚ ਵੈੱਲ ਆਫ ਦਿ ਹਾਊਸ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ ਜਿਹੜੀ ਇਹ ਅਮੈਂਡਮੈਂਟ ਹੈ, ਉਸ ਵਿੱਚ ਇਹ ਪਾਬੰਦੀ ਲਗਾਈ ਗਈ ਹੈ ਕਿ 15 ਪਰਸੈਂਟ ਤੋਂ ਵੱਧ ਜਿਹੜੀ ਹਾਊਸ ਦੀ ਸਟਰੈਂਥ ਹੈ, ਉਸ ਸਟਰੈਂਥ ਤੋਂ ਵੱਧ ਮਨਿਸਟਰ ਨਹੀਂ ਬਣਾਏ ਜਾ ਸਕਦੇ। ਹੁਣ ਸਰਕਾਰ ਨੇ ਉਸ ਨੂੰ ਬਾਈਪਾਸ ਕਰਨ ਲਈ ਅਤੇ ਆਪਣੇ ਚਹੇਤਿਆਂ ਨੂੰ ਐਡਜਸਟ ਕਰਨ ਵਾਸਤੇ, ਖੁਸ਼ ਕਰਨ ਵਾਸਤੇ, ਇਹ ਅਮੈਂਡਮੈਂਟ ਲਿਆਂਦੀ ਗਈ ਹੈ। (ਵਿਘਨ)

---

** ** Not recorded as ordered by the Chair.

ਸਪੀਕਰ ਸਾਹਿਬ, ਜਿਹੜੇ ਸਾਡੇ ਮੈਂਬਰ ਬਣਾਏ ਗਏ ਹਨ, ਮੈਂ ਇਨ੍ਹਾਂ ਦੇ ਖਿਲਾਫ ਨਹੀਂ ਹਾਂ, ਮੈਂ ਸਮਝਦਾ ਹਾਂ ਕਿ ਜਿਹੜੇ ਇਹ ਮੈਂਬਰਜ਼ ਐਡਵਾਈਜ਼ਰ ਬਣਾਏ ਹਨ, ਉਹ ਸਾਰੇ ਹੀ ਬੜੇ ਕਾਬਲ ਹਨ। ਅਸੀਂ ਤਾਂ ਇਹ ਕਹਿੰਦੇ ਹਾਂ ਕਿ ਜੇਕਰ ਇਹ ਮੈਂਬਰਜ਼ ਇੰਨੇ ਕਾਬਲ ਹਨ ਤਾਂ ਮੁੱਖ ਮੰਤਰੀ ਸਾਹਿਬ, ਇਨ੍ਹਾਂ ਮੈਂਬਰਜ਼ ਨੂੰ ਮੰਤਰੀ ਬਣਾਉਣ (ਵਿਘਨ)(ਸ਼ੋਰ) ਸਪੀਕਰ ਸਾਹਿਬ, ਜਿਹੜੀ ਮੈਂ ਗੱਲ ਕਰ ਰਿਹਾ ਸੀ ਕਿ ਸੰਵਿਧਾਨ ਦੀ ਜਿਹੜੀ 91st Amendment ਹੈ, ਉਸ ਦੀ ਭਾਵਨਾ ਦੇ ਬਿਲਕੁਲ ਉਲਟ ਹੈ। ਅਸੀਂ ਇਨ੍ਹਾਂ ਨੂੰ ਐਡਵਾਈਜ਼ਰ ਬਣਾਉਣ ਦੇ ਉਲਟ ਨਹੀਂ ਹਾਂ ਕਿ ਇਨ੍ਹਾਂ ਨੂੰ ਕਿਉਂ ਬਣਾਇਆ ਗਿਆ ਹੈ? (ਵਿਘਨ, ਸ਼ੋਰ) ਜੇਕਰ ਮਾਨਯੋਗ ਮੁੱਖ ਮੰਤਰੀ ਸਮਝਦੇ ਹਨ, ਜਿਨ੍ਹਾਂ 6-7 ਮੈਂਬਰਾਂ ਨੂੰ ਇਹ ਅਹੁਦਾ ਦਿੱਤਾ ਗਿਆ ਹੈ, ਕੈਬਨਿਟ ਰੈਂਕ ਦਿੱਤਾ ਗਿਆ ਹੈ, ਜੇਕਰ ਇਹ ਇੰਨੇ ਕਾਬਲ ਹਨ ਤਾਂ ਫਿਰ ਇਨ੍ਹਾਂ ਨੂੰ ਮੰਤਰੀ ਕਿਉਂ ਨਹੀਂ ਬਣਾਉਂਦੇ? (ਵਿਘਨ)(ਸ਼ੋਰ) ਪਰ ਇਸ ਤਰੀਕੇ ਦੇ ਨਾਲ, ਚੋਰਮੋਰੀ ਦੇ ਰਾਹੀਂ, ਪੰਜਾਬ ਦਾ ਜਿਹੜਾ ਖਜ਼ਾਨਾ ਹੈ, ਉਹ ਲੁਟਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਇੱਕ ਗੱਲ ਹੋਰ ਹੈ, ਇਹ ਲੀਗਲੀ ਵੀ ਟੈਂਨਏਬਲ ਨਹੀਂ ਹੈ ਕਿਉਂਕਿ ਜਿਹੜਾ Section 9 of People Representation Act ਹੈ, ਜਿਸ ਦੇ ਤਹਿਤ ਆਫਿਸ ਆਫ ਪਰੋਫਿਟ ਆਉਂਦਾ ਹੈ, ਉਸ ਦੇ ਵਿੱਚ ਪਹਿਲਾਂ ਸੋਧ ਕਰਕੇ Sub Section (f) ਪਾਇਆ ਗਿਆ ਸੀ, ਜਿਸ ਦੇ ਵਿੱਚ ਪਾਰਲੀਮੈਂਟਰੀ ਸੈਕੇਟਰੀ, ਚੀਫ ਪਾਰਲੀਮੈਂਟਰੀ ਸੈਕੇਟਰੀ ਉਹ ਵੀ ਪਹਿਲਾਂ ਇਸ ਧਾਰਾ (f) ਵਿੱਚ ਪਾਏ ਗਏ ਸਨ।(ਵਿਘਨ)(ਸ਼ੋਰ) ਪਰੰਤੂ ਪਾਰਲੀਮੈਂਟਰੀ ਸੈਕੇਟਰੀ, ਚੀਫ ਪਾਰਲੀਮੈਂਟਰੀ ਸੈਕੇਟਰੀ, ਉਹ ਸਾਰੇ ਕੋਰਟ ਨੇ ਸਟਰਾਈਕ ਡਾਊਨ ਕਰ ਦਿੱਤੇ। ਜੇਕਰ ਕੋਰਟ ਨੇ ਪਾਰਲੀਮੈਂਟਰੀ ਸੈਕੇਟਰੀ ਅਤੇ ਚੀਫ ਪਾਰਲੀਮੈਂਟਰੀ ਸੈਕੇਟਰੀ ਸਟਰਾਈਕ ਡਾਊਨ ਕਰ ਦਿੱਤੇ ਤਾਂ ਫਿਰ ਇਹ ਕਿਵੇਂ ਹੋਇਆ? ਸਪੀਕਰ ਸਾਹਿਬ, ਕੀ ਤੁਸੀਂ ਸਮਝਦੇ ਹੋ ਕਿ ਇਹ ਕਿੰਨਾ-ਕੁ tenable ਹੈ।

**WALK OUT**

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ, ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਨੂੰ ਵਾਪਸ ਨਾ ਲੈਣ ਦੇ ਵਿਰੋਧ ਵਿੱਚ ** ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

------

**THE PUNJAB STATE LEGISLATURE (PREVENTION OF DISQUALIFICATION) AMENDMENT BILL, 2019 *(Resumption)***

** **Not recorded as ordered by the Chair.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਤੁਸੀਂ ਤਾਂ ਖੁਦ ਲੀਗਲ ਮਾਹਿਰ ਹੋ। ਮੈਂ ਸਮਝਦਾ ਹਾਂ ਕਿ ਇਹ ਤੁਸੀਂ ਸਿਰਫ temporary ਕਰ ਰਹੇ ਹੋ। ਇਹ ਵੀ ਕੋਰਟ ਨੇ strike down ਕਰ ਦੇਣਾ ਹੈ because ਇਹ ਟੋਟਲੀ Section 9 of the Representation of People's Act ਦੇ ਅਗੇਂਸਟ ਹੈ। ਇਹ ਖਜ਼ਾਨੇ ਦੀ ਲੁੱਟ ਹੈ। ਪੰਜਾਬ ਦੇ ਲੋਕਾਂ ਤੇ ਵਾਧੂ ਬੋਝ ਪਾਇਆ ਗਿਆ ਹੈ। ਜਿਨ੍ਹਾਂ ਨੂੰ ਇਹ ਅਹੁਦਾ ਦਿੱਤਾ ਗਿਆ ਹੈ ਉਨ੍ਹਾਂ ਦੀ ਕਾਬਲੀਅਤ ਤੇ ਜੇਕਰ ਮੁੱਖ ਮੰਤਰੀ ਸਾਹਿਬ ਨੂੰ ਏਨਾ ਭਰੋਸਾ ਹੈ ਤਾਂ ਕਿਉਂ ਨਾ ਉਨ੍ਹਾਂ ਨੂੰ ਮੰਤਰੀ ਬਣਾ ਦਿੱਤਾ ਜਾਵੇ। ਮੈਂ ਦੁਬਾਰਾ ਇਹੀ reiterate ਕਰਦਾ ਹਾਂ, ਸਾਡੇ ਵੀਰ ਰਾਜਾ ਜੀ ਬੈਠੇ ਹਨ, ਬੁਲਾਰੀਆ ਜੀ ਬੈਠੇ ਹਨ, ਅਸੀਂ ਇਨ੍ਹਾਂ ਦੇ ਖਿਲਾਫ ਨਹੀਂ ਹਨ ਪਰ ਇਸ ਤਰੀਕੇ ਦੇ ਨਾਲ ਇਹ ਚੋਰ ਮੋਰੀ ਦੇ ਰਾਹੀਂ ਜਿਹੜਾ ਲੋਕਾਂ ਤੇ ਬੋਝ ਪਾਇਆ ਜਾ ਰਿਹਾ ਹੈ ਇਹ ਬਿਲਕੁਲ ਗਲਤ ਹੈ। ਇਸ ਨੂੰ ਵਿਦਡਰਾਅ ਕਰਨਾ ਚਾਹੀਦਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ)

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਤੁਹਾਡੀ ਪਾਰਟੀ ਦਾ view ਆ ਗਿਆ ਹੈ। ਤੁਹਾਡੀ ਪਾਰਟੀ ਦਾ view ਆ ਗਿਆ ਹੈ। ਢੀਂਡਸਾ ਸਾਹਿਬ ਬੋਲ ਲਏ ਹਨ। ਹਾਂ ਜੀ, ਬੈਂਸ ਸਾਹਿਬ ਦੱਸੋ। ਬੈਂਸ ਸਾਹਿਬ ਦੱਸੋ ਜੀ। ਰਾਜਾ ਜੀ, ਤੁਸੀਂ ਰਹਿਣ ਦਿਓ। ਇਸ ਦਾ ਵਜ਼ੀਰ ਸਾਹਿਬ ਜਵਾਬ ਦੇਣਗੇ। ਇਸ ਦਾ ਵਜ਼ੀਰ ਸਾਹਿਬ ਜਵਾਬ ਦੇਣਗੇ। ਰਾਜਾ ਜੀ, ਤੁਸੀਂ ਰਹਿਣ ਦਿਓ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਕਲੈਰੀਫਿਕੇਸ਼ਨ ਹੋਣੀ ਚਾਹੀਦੀ ਹੈ, it is very important.

**ਮਾਨਯੋਗ ਸਪੀਕਰ:** ਕਲੈਰੀਫਿਕੇਸ਼ਨ ਇਹ ਦੇਣਗੇ।

**ਸਰਦਾਰ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, It is very important. ਬੈਂਸ ਸਾਹਿਬ, ਤੁਸੀਂ ਪਲੀਜ਼ ਇਸ ਤੋਂ ਬਾਅਦ ਬੋਲ ਲੈਣਾ।

**ਮਾਨਯੋਗ ਸਪੀਕਰ:** ਬੈਂਸ ਸਾਹਿਬ ਨੂੰ ਪਹਿਲਾਂ ਬੋਲ ਲੈਣ ਦਿਓ।

Under Print
Not for Legal/Official use

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ ਦਾ ਹੁਕਮ ਤਾਂ ਮੰਨਣਾ ਹੀ ਪੈਣਾ ਹੈ।

**ਮਾਨਯੋਗ ਸਪੀਕਰ:** ਬੋਲੋ ਬੈਂਸ ਸਾਹਿਬ ਬੋਲੋ।

**ਸਰਦਾਰ ਸਿਮਰਜੀਤ ਸਿੰਘ ਬੈਂਸ(ਆਤਮਨਗਰ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਸ਼ੁਕਰੀਆ, ਬਹੁਤ ਮਿਹਰਬਾਨੀ। ਪੰਜਾਬੀ ਵਿੱਚ ਇੱਕ ਕਹਾਵਤ ਹੈ ਕਿ ਪਿੰਡ ਉੱਜੜਦਾ ਜਾਂਦਾ ਹੈ ਅਤੇ *** ਦੀ ਪਈ ਹੈ। ਸਾਡੇ ਪੰਜਾਬ ਦੇ ਆਰਥਿਕ ਹਾਲਾਤ ਕਿਸ ਤਰ੍ਹਾਂ ਦੇ ਹਨ, ਉਹ ਕਿਸੇ ਤੋਂ ਲੁਕੇ ਛਿਪੇ ਨਹੀਂ ਹਨ। 3-3, 4-4 ਮਹੀਨੇ ਸਰਕਾਰੀ ਅਫਸਰਾਂ ਅਤੇ ਮੁਲਾਜ਼ਮਾਂ ਨੂੰ ਤਨਖਾਹਾਂ ਲੇਟ ਮਿਲਦੀਆਂ ਹਨ। ਹਾਲਾਤ ਐਸੇ ਹਨ ਕਿ ਸਾਡਾ ਪੰਜਾਬ ਤਕਰੀਬਨ ਢਾਈ ਲੱਖ ਕਰੋੜ ਰੁਪਏ ਤੋਂ ਵੱਧ ਕਰਜ਼ਾਈ ਹੈ। ਸਤਿਕਾਰਯੋਗ ਕੈਪਟਨ ਅਮਰਿੰਦਰ ਸਿੰਘ ਜੀ ਦੇ ਵਾਅਦੇ ਕਿੱਥੇ ਹਨ ਜਿਹੜੇ ਕਿਸਾਨਾਂ ਦਾ ਕਰਜ਼ਾ ਮੁਆਫ ਕਰਨ ਵਾਲੇ ਸਨ। ਕਿਸਾਨਾਂ ਦੀਆਂ ਖੁਦਕੁਸ਼ੀਆਂ ਦੀਆਂ ਰੋਜ਼ 5-5, 6-6 ਫੋਟੋਆਂ ਅਖਬਾਰਾਂ ਵਿੱਚ ਛਪਦੀਆਂ ਹਨ। ਕਰਜ਼ੇ ਤੋਂ ਸਤਾਏ ਹੋਏ ਦਲਿਤ ਕਿਸਾਨ, ਦਲਿਤ ਮਜ਼ਦੂਰ ਖੁਦਕੁਸ਼ੀਆਂ, ਬੇਰੁਜ਼ਗਾਰੀ ਦਾ ਭੱਤਾ 2500/-ਰੁਪਿਆ, ਬੁਢਾਪਾ, ਵਿਧਵਾ, ਅੰਗਹੀਣ ਪੈਨਸ਼ਨ 2500/-ਰੁਪਿਆ, 51,000/-ਰੁਪਿਆ ਦਲਿਤ ਦੀ ਧੀ ਨੂੰ ਵਿਆਹ ਦੇ ਵਾਸਤੇ ਸ਼ਗਨ ਸਕੀਮ, iphone ਅਤੇ ਲੈਪਟਾਪ ਇਹ ਸਾਰਾ ਕੁਝ ਹਾਲੇ ਪੈਂਡਿੰਗ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸੂਬੇ ਦੇ ਆਰਥਿਕ ਤੌਰ ਤੇ ਹਾਲਾਤ ਬਹੁਤ ਮਾੜੇ ਹਨ। ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਅੱਜ ਗੈਰ-ਹਾਜ਼ਰ ਹਨ। ਉਨ੍ਹਾਂ ਦੇ ਕੋਲ ਓ.ਐਸ.ਡੀਜ਼ ਦੀ ਫੌਜ ਹੈ। ਉਸ ਓ.ਐਸ.ਡੀਜ਼ ਫੌਜ ਨੇ ਅੱਜ ਤੱਕ ਪੰਜਾਬ ਜਾਂ ਪੰਜਾਬ ਦੇ ਲੋਕਾਂ ਲਈ ਜੇਕਰ ਕੋਈ ਕੰਮ ਕੀਤਾ ਹੈ ਤਾਂ ਦੱਸ ਦੇਵੋ। ਇਹ ਜ਼ਰੂਰ ਹੈ ਕਿ ਜਿਹੜਾ 10 ਸਾਲ ਰੇਤਾ ਬਜਰੀ ** ਚੋਰੀ ਕਰਦੇ ਰਹੇ ਅੱਜ ਉਸ ਦਾ ਹਿਸਾਬ ਕਿਤਾਬ ਓ.ਐਸ.ਡੀ. ਰੱਖ ਰਹੇ ਹਨ। ਸਰ, ਮੇਰੀ ਇਹ ਸਨਿਮਰ ਬੇਨਤੀ ਹੈ ਇਹ ਜਿਹੜਾ ਨਵਾਂ ਸ਼ਗੂਫਾ ਤਿਆਰ ਕੀਤਾ ਹੈ, ਇਸ ਤੋਂ ਪਹਿਲਾਂ ਜਿਹੜੇ ਸਾਰੇ ਵਾਅਦੇ ਸਤਿਕਾਰਯੋਗ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਨਾਲ ਕੀਤੇ ਹਨ ਉਨ੍ਹਾਂ ਵਾਅਦਿਆਂ ਦੇ ਵਿੱਚ ਸਤਿਕਾਰਯੋਗ ਟੀਚਰ ਸਾਹਿਬਾਨ, ਜਿਹੜੇ 42,500/-ਰੁਪਿਆ ਸੈਲਰੀ ਲੈਂਦੇ ਸਨ, ਉਨ੍ਹਾਂ ਦੀ ਸੈਲਰੀ ਪਤਾ ਨਹੀਂ ਕਿਸ ਕਾਨੂੰਨ ਰਾਹੀਂ, ਕਿਹੜੇ ਨਿਯਮਾਂ, ਸ਼ਰਤਾਂ ਰਾਹੀਂ ਇਸ ਨੂੰ ਘਟਾ ਕੇ 15000/-ਰੁਪਏ ਤੋਂ ਵੀ ਥੱਲੇ ਕਰ ਦਿੱਤੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਪੰਜਾਬ ਦੇ ਲੋਕਾਂ ਨਾਲ ਕੀਤੇ ਵਾਅਦੇ ਪੂਰੇ ਕਰਨ, ਪੰਜਾਬ ਦੇ ਕਿਸਾਨ ਨੂੰ ਕਰਜ਼ਾ ਮੁਕਤ ਕਰਨ, ਪੰਜਾਬ ਦੇ ਸਿਰ ਤੇ ਚੜ੍ਹਿਆ

*** Expunged as ordered by the Hon'ble Speaker.
** Expunged as per ruling dated 13.03.2013 by the Chair.

ਕਰਜ਼ਾ ਖਤਮ ਹੋਵੇ। ਸਪੀਕਰ ਸਾਹਿਬ, ਮੈਂ ਤਾਂ ਇੱਕ ਕਦਮ ਅੱਗੇ ਹੋਰ ਕਹਾਂਗਾ ਕਿ ਜਿੰਨੇ ਪੰਜਾਬ ਦੇ ਐਮ.ਐਲ.ਏਜ਼ ਸਮੇਤ ਮੁੱਖ ਮੰਤਰੀ ਸਾਹਿਬ ਤੁਸੀਂ ਸੰਕੇਤ ਮਾਤਰ ਇੱਕ ਰੁਪਿਆ ਤਨਖਾਹ ਸ਼ੁਰੂ ਕਰ ਦਿਓ ਤਾਂਕਿ ਪੂਰੀ ਦੁਨੀਆ ਨੂੰ ਇੱਕ ਮੈਸੇਜ ਜਾਵੇ ਕਿ ਅਸੀਂ ਕਿਸਾਨ ਹਿਤੈਸ਼ੀ ਹਾਂ। ਅਸੀਂ ਪੰਜਾਬ ਹਿਤੈਸ਼ੀ ਹਾਂ। ਅਸੀਂ ਓਨੀ ਦੇਰ ਤੱਕ ਤਨਖਾਹ ਸੰਕੇਤ ਮਾਤਰ ਇੱਕ ਰੁਪਿਆ ਲਵਾਂਗੇ ਜਿੰਨੀ ਦੇਰ ਤੱਕ ਸਾਡੇ ਸੂਬੇ ਦਾ ਕਿਸਾਨ ਕਰਜ਼ਾ ਮੁਕਤ ਨਹੀਂ ਹੋ ਜਾਂਦਾ। ਸਾਡਾ ਪੰਜਾਬ ਕਰਜ਼ਾ ਮੁਕਤ ਨਹੀਂ ਹੋ ਜਾਂਦਾ।(ਵਿਘਨ)

**ਮਾਨਯੋਗ ਸਪੀਕਰ:** ਥੈਂਕ ਯੂ। ਨਹੀਂ ਜੀ, ਤੁਹਾਡੀ ਪਾਰਟੀ ਦਾ ਵਿਊ ਆ ਗਿਆ। ਇਹ ਲਾਜ਼ਮੀ ਨਹੀਂ ਹੁੰਦਾ ਕਿ ਸਾਰਿਆਂ ਨੇ ਹੀ ਬੋਲਣਾ ਹੈ। ਹਾਂ ਜੀ ਰਾਜਾ ਜੀ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਰਕਾਰ ਦੇ ਵਿੱਚ ਰਹਿੰਦੇ ਹੋਏ, ਸਰਕਾਰ ਦਾ ਐਮ.ਐਲ.ਏ. ਹੁੰਦੇ ਹੋਏ ਇਸ ਬਿਲ ਦੇ ਵਿੱਚ ਇਸ ਕਰਕੇ ਬੋਲਿਆ ਹਾਂ ਕਿਉਂਕਿ ਸਾਡੇ ਮੁਤੱਲਕ ਗੱਲ ਕੀਤੀ ਗਈ ਹੈ ਕਿ ਐਡਵਾਈਜ਼ਰਾਂ ਦੀ ਫੌਜ ਖੜ੍ਹੀ ਹੋ ਗਈ, ਇਨ੍ਹਾਂ ਦੀ ਕੈਬਨਿਟ ਰੈਂਕ ਵੰਡ ਦਿੱਤੇ ਗਏ, ਜਿਸ ਨਾਲ ਪੈਸੇ ਦੀ ਖੱਜਲ ਖੁਆਰੀ ਹੋ ਰਹੀ ਹੈ, ਪੰਜਾਬ ਦਾ ਪੈਸਾ ਖਰਾਬ ਹੋ ਰਿਹਾ ਹੈ, ਕਿਸਾਨ ਡੁੱਬ ਰਿਹਾ ਹੈ। ਇਸ ਗੱਲ ਦੀ ਮੇਰੇ ਸਾਥੀ ਸੱਜਣਾਂ ਨੂੰ ਕਾਫੀ ਚਿੰਤਾ ਹੈ। ਸਾਹਮਣੇ ਵਾਲੇ ਚਲੇ ਗਏ।(ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਉਨ੍ਹਾਂ ਨੇ ਚਿੰਤਾ ਜ਼ਾਹਿਰ ਕੀਤੀ। ਅਕਾਲੀ ਦਲ ਵਾਲਿਆਂ ਨੇ ਵੀ ਅਤੇ ਅਜ਼ਾਦ ਉਮੀਦਵਾਰਾਂ ਨੇ ਵੀ ਚਿੰਤਾ ਕੀਤੀ। ਬਤੌਰ ਇਸ ਅਹੁਦੇ ਦਾ ਆਨੰਦ ਮਾਣ ਰਹੇ, ਮੈਂ ਰਾਜਾ ਵੜਿੰਗ, ਇਸ ਸਦਨ ਵਿਚ ਇਹ ਗੱਲ ਕਹਿ ਰਿਹਾ ਹਾਂ ਕਿ ਮੈਨੂੰ ਲੱਗਦਾ ਹੈ ਕਿ ਸਾਡੇ ਸਾਰਿਆਂ ਦੇ ਬਾਹਰ ਗੱਲ ਕੁਝ ਹੋਰ ਹੈ ਅਤੇ ਮਨ ਦੇ ਵਿਚ ਬੜੀ ਖੋਟ ਹੈ। ਅਸੀਂ ਗੱਲ ਕੋਈ ਕਰਦੇ ਹਾਂ, ਪ੍ਰੈਜ਼ੈਂਟੇਸ਼ਨ ਕੋਈ ਹੋਰ ਦਿੰਦੇ ਹਾਂ ਪਰ ਸੱਚ ਜਾਣਿਉ, ਅੱਜ ਹਾਊਸ ਦੇ ਵਿਚ ਆਇਆਂ ਨੂੰ ਮੈਨੂੰ ਸਾਢੇ ਸੱਤ ਸਾਲ ਹੋ ਗਏ ਹਨ। ਕਈ ਵਾਰ ਜਦੋਂ ਬਾਹਰ ਜਾ ਕੇ ਬੰਦੇ ਦਾ ਰੁਤਬਾ ਦੇਖਦੇ ਹਾਂ ਅਤੇ ਉਸ ਨਾਲ ਗੱਲ-ਬਾਤ ਕਰਦੇ ਹੈ ਤਾਂ ਮੈਨੂੰ ਲੱਗਦਾ ਹੈ ਕਿ ਬੜੇ ਚੰਗੇ ਬੰਦੇ ਨੂੰ ਮਿਲ ਕੇ ਆਏ ਹਾਂ ਪਰ ਜਦੋਂ ਸਦਨ ਦੇ ਵਿਚ ਆ ਕੇ ਐਸੀ ਬੇਤੁਕੀ ਗੱਲ ਕਰਨੀ, ਕੇਵਲ ਮੀਡੀਆ ਦੇ ਅਖਬਾਰ ਦੀਆਂ ਸੁਰਖੀਆਂ ਬਣਨ ਦਾ ਮਕਸਦ ਹੋਣਾ, ਮੈਨੂੰ ਲਗਦਾ ਹੈ ਕਿ ਇਨਸਾਨ ਦੀ ਦੋਹਰੀ ਨੀਤੀ ਦਾ ਤੇ ਅੰਦਰ ਕੀ ਸ਼ੈਤਾਨ ਅਤੇ ਕੀ ਖੋਟ ਹੈ, ਇਹ ਪਤਾ ਲੱਗਦਾ ਹੈ। ਸਾਡੇ ਬਾਰੇ ਵੀ ਗੱਲ ਕੀਤੀ ਗਈ। ਆਮ ਆਦਮੀ ਪਾਰਟੀ ਨੇ ਵੀ ਕਿਹਾ ਕਿ ਇਨ੍ਹਾਂ ਨੇ ਆਹ ਵਾਅਦੇ ਕੀਤੇ ਸੀ, ਬੜਾ ਕਰਜ਼ਾ ਹੈ।ਇਨ੍ਹਾਂ ਨੇ ਵੀ ਕਿਹਾ ਸੀ ਕਿ ਇਹ ਬਾਡੀਗਾਰਡਜ਼ ਦਾ ਤੇ ਸਕਿਓਰਿਟੀ ਦਾ ਬੜਾ ਬੋਝ ਹੈ। ਇਹ ਗੱਲ ਕੇਜਰੀਵਾਲ ਜੀ ਨੇ ਵੀ ਅਤੇ ਇਨ੍ਹਾਂ ਨੇ ਵੀ। ਜਦੋਂ ਸੱਤਾ ਵਿਚ

ਆਉਣ ਤੋਂ ਪਹਿਲਾਂ, ਇਹ ਸਾਰੇ ਸਰਕਾਰੀ ਗੱਡੀ ਦਾ ਬੜਾ ਵਿਰੋਧ ਕਰਦੇ ਹੁੰਦੇ ਸੀ। ਇਨ੍ਹਾਂ ਨੇ ਸਭ ਤੋਂ ਪਹਿਲਾਂ ਸਰਕਾਰੀ ਗੱਡੀਆਂ ਲਈਆਂ ਤੇ ਚਾਰ-ਚਾਰ ਗੰਨਮੈਨ ਲਏ। ਇੱਕ ਗੰਨਮੈਨ ਦੀ 40-45 ਹਜ਼ਾਰ ਰੁਪਏ ਤਨਖਾਹ ਹੈ। ਜੇ ਰਾਜਸਥਾਨ ਦੀ ਗੱਲ ਕਰ ਲਈਏ ਤਾਂ ਉੱਥੇ ਇੱਕ ਗੰਨਮੈਨ ਹੈ, ਹਿਮਾਚਲ ਦੀ ਗੱਲ ਕਰ ਲਈਏ ਤਾਂ ਉੱਥੇ ਇੱਕ-ਇੱਕ ਗੰਨਮੈਨ ਹੈ (ਵਿਘਨ) ਇੱਕ ਮਿੰਟ ਜੀ, ਮੈਨੂੰ ਗੱਲ ਕਰ ਲੈਣ ਦਿਓ। ਇਹ ਸਾਰੇ ਦੇ ਸਾਰੇ ਇੱਧਰਲੇ, ਉੱਧਰਲੇ, ਉੱਪਰਲੇ ਇਨ੍ਹਾਂ ਸਾਰਿਆਂ ਨੇ ਤਾਂ ਅੱਗੇ ਜਿਪਸੀ ਲਗਾਈ ਹੋਈ ਹੈ, ਇਸ ਦੀ ਕੋਈ ਜ਼ਰੂਰਤ ਨਹੀਂ ਹੈ, ਕੋਈ ਖਤਰਾ ਨਹੀਂ ਹੈ। (ਵਿਘਨ...ਸ਼ੋਰ)

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਇੱਕ ਮਿੰਟ ਜੀ, ਮੇਰੀ ਬੇਨਤੀ ਹੈ ਕਿ ਇੱਧਰੋਂ ਜਾਂ ਉੱਧਰੋਂ, ਇਹ ਸਾਰੇ ਬੰਦੇ ਇਨ੍ਹਾਂ ਵਿਚੋਂ ਕੋਈ ਇੱਕ ਅਜਿਹਾ ਬੰਦਾ ਨਹੀਂ ਹੈ ਜਿਹੜਾ ਸਰਕਾਰ ਦਾ ਅਤੇ ਪੰਜਾਬ ਦੇ ਖਜ਼ਾਨੇ ਦਾ ਫਿਕਰ ਰੱਖਦਾ ਹੋਵੇ। ਆਪੋਜ਼ੀਸ਼ਨ ਲੀਡਰ ਨੇ ਸਰਕਾਰੀ ਗੱਡੀ ਲਈ, ਗੰਨਮੈਨ ਤੇ ਤਮਾਮ ਸੁਵਿਧਾਵਾਂ ਲਈਆਂ। ਇਨ੍ਹਾਂ ਵਿਚੋਂ ਇੱਕ ਤਾਂ ਚਲਿਆ ਗਿਆ ਹੈ ਜਿਹੜਾ ਖਹਿਰਾ ਸੀ। ਉਹ ਕਹਿੰਦੇ ਸੀ ਕਿ ਹਮ ਭੀ ਐਸੇ ਹੀ ਹੈਂ। ਇਹ ਮੇਰੇ ਭਰਾ ਬੜੇ ਕਾਬਿਲ ਹਨ, ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ। (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਵੱਲ ਇਸ਼ਾਰਾ) ਮੈਂ ਢੀਂਡਸਾ ਸਾਹਿਬ, ਫਾਈਨਾਂਸ ਮਨਿਸਟਰ ਜੀ ਦਾ ਵੀ ਚਿੱਠਾ ਕਢਵਾ ਕੇ ਲੈ ਕੇ ਆਇਆ ਹਾਂ। ਸਰ, ਇਹ ਆਰ.ਟੀ.ਆਈ. ਹੈ। ਢੀਂਡਸਾ ਸਾਹਿਬ, ਸਪੀਕਰ ਸਾਹਿਬ ਦੀ ਇਜਾਜ਼ਤ ਦੇ ਨਾਲ ਇਹ ਤੁਹਾਡੇ ਟੇਬਲ ਕਰਾਂਗਾ। ਮੀਡੀਆ ਵਾਲਿਓ! 1 ਅਰਬ 21 ਕਰੋੜ 15 ਲੱਖ ਮਗਰਲੀ ਸਰਕਾਰ ਦਾ ਹੈਲੀਕਾਪਟਰ ਦਾ ਐਕਸਪੈਂਡੀਚਰ ਹੈ। ਇਹ ਆਨ ਰਿਕਾਰਡ ਹੈ। ਮੈਂ ਮਗਰਲੇ ਚਾਰ ਮਹੀਨਿਆਂ ਦਾ ਵੀ ਮੈਂ ਦੱਸ ਰਿਹਾ ਹਾਂ....(ਵਿਘਨ)(ਸ਼ੋਰ) ਬਾਦਲ ਸਾਹਿਬ ਦਾ....

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਇੱਕ ਮਿੰਟ ਢੀਂਡਸਾ ਸਾਹਿਬ, ਰਾਜਾ ਜੀ ਦੀ ਗੱਲ ਖਤਮ ਹੋ ਲੈਣ ਦਿਉ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਇਹ ਐਕਸਪੈਂਡੀਚਰ ਆਫ ਪ੍ਰਾਈਵੇਟ ਹੈਲੀਕਾਪਟਰ ਚਾਰ ਮਹੀਨੇ ਦਾ ਹੈ, ਇਹ ਚਾਰ ਮਹੀਨਿਆਂ ਦਾ ਸਮਾਂ ਸਤੰਬਰ ਤੋਂ ਦਸੰਬਰ ਤੱਕ ਦਾ ਹੈ ਯਾਨੀ ਕਿ 9 ਕਰੋੜ ਰੁਪਿਆ ਹੈਲੀਕਾਪਟਰ ਦਾ ਐਕਸਪੈਂਡੀਚਰ ਹੈ। ਇਹ 2 ਕਰੋੜ 25 ਲੱਖ ਪ੍ਰਤੀ ਮਹੀਨਾ ਬਾਦਲ ਫੈਮਿਲੀ ਦਾ ਖਰਚਾ ਹੈ, ਇਹ ਇਕੱਲੀ ਬਾਦਲ ਫੈਮਿਲੀ ਦਾ ਐਕਸਪੈਂਡੀਚਰ ਹੈ। ਇਹ ਸਾਰਾ ਪੰਜਾਬ ਸਰਕਾਰ ਤੇ ਬੋਝ ਹੈ। ਸਰ, ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਬੜੀ ਇੱਜ਼ਤ ਕਰਦਾ ਹਾਂ। ਕੱਲ੍ਹ ਮੈਂ ਵੀ ਭਾਵੁਕ ਹੋਇਆ, ਜਦੋਂ ਉਨ੍ਹਾਂ ਨੇ ਹੱਥ ਜੋੜੇ, 93 ਸਾਲ ਦੇ ਬਜ਼ੁਰਗ ਜਿਹੜੇ ਕਿ 5 ਵਾਰ ਪੰਜਾਬ ਦੇ ਮੁੱਖ ਮੰਤਰੀ ਰਹੇ ਹੋਣ। ਕੱਲ੍ਹ ਮੇਰੇ ਮਨ ਵਿਚ ਇੱਛਾ ਹੋਈ ਕਿ ਮੈਂ ਬਾਦਲ ਸਾਹਿਬ ਨੂੰ ਮਿਲ ਕੇ ਆਵਾਂ।ਮੈਂ ਇਹ ਸੱਚ ਕਹਿ ਰਿਹਾ ਹਾਂ ਜੀ, ਬੰਦੇ ਦਾ ਕੋਈ ਪਤਾ ਨਹੀਂ ਕਿ ਕੱਲ੍ਹ ਕੀ ਹੋ ਜਾਵੇ। ਸ਼੍ਰੀ ਕਮਲ ਸ਼ਰਮਾ ਜੀ ਵਿਚਾਰੇ ਸੈਰ ਕਰਨ ਗਏ ਸੀ, ਉਹ ਮੁੜ ਕੇ ਨਹੀਂ ਆਏ। ਹੈਲੀਕਾਪਟਰ ਵਿੱਚ TA is also claimed by Sardar Parkash Singh Badal. ਸਰ, ਮੇਰੇ ਕੋਲ ਇਹ ਅੰਕੜੇ ਹਨ। ਪਹਿਲਾਂ ਤਾਂ ਚੌਪਰ ਤੇ ਚੜ੍ਹਨ ਦਾ 1 ਅਰਬ 21 ਕਰੋੜ 15 ਲੱਖ ਖਰਚ ਕੀਤਾ, ਫਿਰ ਟੀ.ਏ. ਵੀ ਕਲੇਮ ਕੀਤਾ (ਵਿਘਨ...ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ਜਿਸ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਹਾਂ ਜੀ, ਮੈਂ ਮੁੱਦੇ ਤੇ ਹੀ ਬੋਲ ਰਿਹਾ ਹਾਂ, ਇੱਕ ਮਿੰਟ ਹੋਰ। ਬੈਂਸ ਸਾਹਿਬ, ਢੀਂਡਸਾ ਸਾਹਿਬ, ਮੈਂ ਮੁੱਦੇ ਦੀ ਗੱਲ ਤੇ ਹੀ ਆ ਰਿਹਾ ਹਾਂ ਜੇ ਮੈਂ ਜਵਾਬ ਨਾ ਦਿੱਤਾ ਤਾਂ ਤੁਸੀਂ ਖੜ੍ਹੇ ਹੋ ਕੇ ਬੋਲ ਲੈਣਾ। (ਵਿਘਨ....ਸ਼ੋਰ) ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਦੇ ਟੀ.ਏ. ਬਿਲ 71373/-ਰੁਪਏ ਤਿਆਰ ਕਰ ਦਿੱਤੇ ਹਨ, ਅਧੀਨ ਸਕੱਤਰ, ਲੇਖਾ ਜੀ ਦੇ ਹਸਤਾਖਰ ਹਿੱਤ ਰੱਖਿਆ ਜਾਂਦਾ, ਉਹ ਇਹ ਬਿਲ ਅਗਲੀ ਕਾਰਵਾਈ ਹਿੱਤ ਕੈਸ਼ ਨੂੰ ਭੇਜਣ ਦੀ ਖੇਚਲ। ਸਰ, ਮੇਰੇ ਕਹਿਣ ਦਾ ਮਤਲਬ ਹੈ ਕਿ ਮੈਂ ਇਨ੍ਹਾਂ ਦੀ ਗੱਲ ਕਰਾਂ, ਕਈ ਲੋਕ ਸਵਰਗਵਾਸ ਹੋ ਗਏ, ਉਨ੍ਹਾਂ ਦਾ ਟੀ.ਏ. ਵੀ ਕਲੇਮ ਕੀਤਾ, ਉਨ੍ਹਾਂ ਦੇ ਵੀ ਬਿਲ ਕਲੇਮ ਕਰ ਲਏ ਗਏ। ਮੇਰੇ ਭਰਾ (ਲੋਕ ਇਨਸਾਫ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਵਿਚ ਨਾ ਬੋਲਿਓ, ਮੇਰੇ ਤੋਂ ਬਾਅਦ ਬੋਲ ਲੈਣਾ। ਸਰ, ਮੈਨੂੰ ਐਮ.ਐਲ.ਏ., ਬਣੇ ਨੂੰ ਸਾਢੇ ਸੱਤ ਸਾਲ ਹੋ ਗਏ ਹਨ, ਐਮ.ਐਲ.ਏ. ਦੀ ਤਨਖਾਹ ਤੋਂ ਇਸ ਸਦਨ ਵਿਚ ਕਹਿ ਰਿਹਾ ਹਾਂ ਕਿ ਹੈਲਥ ਦਾ, ਪਰਿਵਾਰ ਦਾ, ਹੋਰ ਕਿਸੇ ਚੀਜ਼ ਦਾ ਅਗਰ ਇਕ ਰੁਪਿਆ ਕਲੇਮ ਕੀਤਾ ਹੋਇਆ ਹੋਵੇ ਤਾਂ ਮੈਨੂੰ ਕਹਿਣਾ। ਇਨ੍ਹਾਂ ਦੋਵਾਂ ਭਰਾਵਾਂ ਕਈ ਲੱਖਾਂ ਵਿੱਚ ਨੇ ਕਲੇਮ ਕੀਤਾ ਹੈ, (ਲੋਕ ਇਨਸਾਫ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਇਨ੍ਹਾਂ ਨੇ ਰਿਇੰਬਰਸਮੈਂਟ ਲਈ

ਹੈ, ਇਹ ਆਨ-ਰਿਕਾਰਡ ਹੈ, ਇਹ ਆਨ-ਰਿਕਾਰਡ ਹੈ...(ਵਿਘਨ) ਇੱਕ ਮਿੰਟ, ਮੇਰੀ ਗੱਲ ਸੁਣੋ। ਮੇਰੀ ਇੱਕ ਮਿੰਟ ਬੇਨਤੀ ਹੈ ਕਿ ਬੇਸ਼ੱਕ ਸਾਡੀ ਵਿਧਾਨ ਸਭਾ ਅਥਾਰਿਟੀ ਹੈ ਅਤੇ ਅਸੀਂ ਹੈਲਥ ਦੀ, ਕਿਸੇ ਹੋਰ ਚੀਜ਼ ਦੀ ਰਿਇੰਬਰਸਮੈਂਟ ਲੈ ਸਕਦੇ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ not only a single Rupee, not only a single paisa. ਮੈਂ ਕਲੇਮ ਨਹੀਂ ਕਰਵਾਇਆ। ਇਨ੍ਹਾਂ ਨੇ (ਲੋਕ ਇਨਸਾਫ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਦੋਹਾਂ ਭਰਾਵਾਂ ਨੇ ਲਗਭਗ 34 ਲੱਖ ਰੁਪਏ ਦਾ ਕਲੇਮ ਕਰਵਾਇਆ ਹੈ, ਇਹ ਕਿਹੜੀ ਇੱਕ ਰੁਪਏ ਦੀ ਗੱਲ ਕਰਦੇ ਹਨ। ਢੀਂਡਸਾ ਸਾਹਿਬ, ਤੀਜੀ ਗੱਲ, ਐਡਵਾਈਜ਼ਰ ਅਸੀਂ ਸਰਕਾਰ ਦਾ ਧੰਨਵਾਦ ਕਰਦੇ ਹਾਂ, ਕੈਪਟਨ ਅਮਰਿੰਦਰ ਸਿੰਘ ਜੀ ਦਾ ਕਿ ਸਾਨੂੰ ਉਨ੍ਹਾਂ ਨੇ ਐਡਵਾਈਜ਼ਰ ਬਣਾਇਆ। ਅੱਜ ਮੈਂ ਸਦਨ ਵਿਚ ਗੱਲ ਕਹਿਣਾ ਚਾਹੁੰਦਾ ਹਾਂ ਔਰ ਮੇਰੇ ਕੋਲ ਇਸ ਗੱਲ ਦਾ ਰਿਕਾਰਡ ਹੈ, ਅਸੀਂ ਇਹ ਗੱਲ ਕਹੀ ਹੈ ਔਰ ਮੈਨੂੰ ਇਸ ਗੱਲ ਉਤੇ ਜਿਥੇ ਮਰਜ਼ੀ ਲੈ ਜਾਣ, ਮੈਂ ਇਹ ਗੱਲ ਕਹੀ ਕਿ ਅਸੀਂ ਐਡਵਾਈਜ਼ਰ ਨਹੀਂ ਬਣਨਾ ਚਾਹੁੰਦੇ, ਮੈਂ ਕਿਹਾ ਕਿ ਸਰ, ਮੈਂ ਨਹੀਂ ਬਣਨਾ, ਅਸੀਂ ਬਿਲਕੁਲ ਨਹੀਂ ਬਣਨਾ । ** ਕੈਪਟਨ ਅਮਰਿੰਦਰ ਸਿੰਘ ਮੈਨੂੰ ਪਤਾ ਹੈ he is just like a father-figure to me. ** ਉਨ੍ਹਾਂ ਨੇ ਸਾਨੂੰ ਬਣਾਇਆ। ਕੀ ਇਨ੍ਹਾਂ ਨੂੰ, ਕਲੇਮ ਕਰਨ ਵਾਲਿਆਂ ਨੂੰ ਪੰਜਾਬ ਦਾ ਫਿਕਰ ਹੈ ਜਾਂ ਇਨ੍ਹਾਂ ਨੂੰ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ)? ਪਹਿਲੇ ਦਿਨ ਹੀ ਇਹ ਗੱਲ ਕਹੀ, ਬਿਲ ਆਇਆ ਜਾਂ ਨਹੀਂ ਆਇਆ, ਇਹ ਮੁੱਖ ਮੰਤਰੀ ਸਾਹਿਬ ਤੇ ਸਰਕਾਰ ਨੇ ਵੇਖਣਾ ਹੈ ਕਿ ਇਹ ਕਿਉਂ ਲਿਆਂਦਾ ਹੈ । ਗੱਡੀ ਕਾਰ, ਪੈਸਾ, ਟੀ.ਏ., ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੇ ਸਾਹਮਣੇ ਅਗਰ ਰਾਜਾ ਵੜਿੰਗ ਪੈਸੇ ਵਿੱਚ ਵੇਖੀਏ ਤਾਂ ਕਿਤੇ ਵੀ ਨਹੀਂ ਹੈ ਜਾਂ ਢੀਂਡਸਾ ਸਾਹਿਬ ਅੱਗੇ ਵੇਖੀਏ ਤਾਂ ਕਿਤੇ ਵੀ ਨਹੀਂ ਹੈ Not even a single rupee, ਇੱਕ ਰੁਪਿਆ ਅਗਰ ਕਲੇਮ ਕਰੀਏ ਤਾਂ ਕਹਿ ਸਕਦੇ ਹਨ। ਐਮ.ਐਲ.ਏ., ਦੀ ਤਨਖਾਹ, ਐਮ.ਐਲ.ਏ., ਦੀ ਗੱਡੀ, ਐਮ.ਐਲ.ਏ. ਵਾਲਾ ਘਰ, ਐਮ.ਐਲ.ਏ.ਵਾਲੀਆਂ ਸੁਖ ਸਵਿਧਾਵਾਂ not even single Rupee ਸਰਕਾਰ ਉਤੇ ਐਡਵਾਈਜ਼ਰ ਦਾ ਬੋਝ ਨਹੀਂ ਹੈ । ਸਪੀਕਰ ਸਾਹਿਬ, ਮੈਂ ਇਹ ਗੱਲ ਇਸ ਕਰਕੇ ਕਹਿੰਦਾ ਹਾਂ ਕਿ ਅਗਰ ਕੋਈ ਬੋਝ ਪੈ ਗਿਆ ਤਾਂ ਇਸੇ ਵਿਧਾਨ ਸਭਾ ਵਿੱਚ ਕਦੇ ਵਾਪਸ ਨਹੀਂ ਆਵਾਂਗਾ, ਤੁਸੀਂ ਖੜ੍ਹੇ ਹੋ ਕੇ ਕਹਿ ਦਿਉ ਕਿ ਰਾਜਾ ਵੜਿੰਗ ਤੂੰ ਇੱਕ ਰੁਪਿਆ ਕਲੇਮ ਕੀਤਾ ਹੈ, ਗੱਡੀ ਦਾ ਕਲੇਮ ਕੀਤਾ ਹੈ, ਫਲਾਣੀ ਚੀਜ਼ ਦਾ ਕਲੇਮ ਕੀਤਾ ਹੈ । ਬਤੌਰ ਐਮ.ਐਲ.ਏ. ਤਨਖਾਹ ਲਵਾਂਗੇ, ਕਿਸੇ ਚੀਜ਼ ਦਾ ਸਰਕਾਰ ਉਤੇ ਬੋਝ ਨਹੀਂ ਪੈਣ ਦਿਆਂਗੇ (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਅਗਰ ਸਰਕਾਰ ਉਤੇ ਐਡਵਾਈਜ਼ਰ ਦਾ ਇੱਕ ਰੁਪਏ ਬੋਝ ਪਵੇ ਤਾਂ ਮੈਂ ਸਮਝਦਾ ਹਾਂ ਕਿ ਰਾਜਾ ਵੜਿੰਗ

---

** Expunged as ordered by the Hon'ble Speaker.

ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ, ਉਸ ਤੋਂ ਪਹਿਲਾਂ ਜੇ ਬੋਝ ਪਵੇ । ਲੇਕਿਨ ਇਹ ਸਰਕਾਰ ਦੀ ਫਰਾਖਦਿਲੀ ਹੈ...

**ਮਾਨਯੋਗ ਸਪੀਕਰ:** ਰਾਜਾ ਜੀ, ਹੁਣ ਬੈਠੋ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਰ, ਮੇਰੀ ਬੇਨਤੀ ਹੈ ਕਿ ਇਸ ਨੂੰ ਇਸ ਤਰ੍ਹਾਂ ਪ੍ਰੇਜੈਂਟ ਨਾ ਕੀਤਾ ਜਾਵੇ ਅਤੇ ਇਹ ਸਾਹਮਣੇ ਵਾਲੇ (ਆਮ ਆਦਮੀ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਵਾਕ-ਆਊਟ ਹੀ ਕਰਕੇ ਚਲੇ ਗਏ, ਵਾਕ ਆਊਟ ਹੀ ਕਰਕੇ ਚਲੇ ਗਏ, ਸਰਕਾਰ ਦੇ ਉਤੇ ਇੱਕ ਚੁਅੰਨੀ ਦਾ ਬੋਝ ਨਹੀਂ ਪਿਆ, ਸਾਨੂੰ ਬਣਿਆਂ ਨੂੰ ਤਿੰਨ ਮਹੀਨੇ ਹੋ ਗਏ ਹਨ, kindly show us a single bill ਕਿ ਇੱਕ ਰੁਪਏ ਦਾ ਕਲੇਮ ਕੀਤਾ ਹੋਵੇ, ਕੋਈ ਪੱਤਰਕਾਰ ਬੰਦਾ ਕਹਿ ਦੇਵੇ ਕਿ ਇਕ ਚੀਜ਼ ਦੀ ਸੁਵਿਧਾ ਲਈ ਹੋਵੇ not only a single thing. ਸਾਨੂੰ ਇਸ ਬਿਲ ਦਾ ਕੋਈ ਫਾਇਦਾ ਤੇ ਨੁਕਸਾਨ ਨਹੀਂ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ, ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਹੁਣ ਤੁਸੀਂ ਸਾਰੇ ਬੈਠੋ। ਮੈਂ ਹੁਣ ਬਿਲ ਉਤੇ ਮੂਵ ਕਰਨ ਲੱਗਿਆ ਹਾਂ। ਇਸ ਕਰਕੇ ਹੁਣ ਤੁਸੀਂ ਸਾਰੇ ਬੈਠ ਜਾਉ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਮੈਂ ਕਹਿ ਰਿਹਾ ਹਾਂ ਕਿ ਇਹ ਗੱਲ ਕਦੇ ਮੁੱਕਣੀ ਨਹੀਂ ਹੈ।(ਵਿਘਨ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਮੈਂ ਇਸ ਬੋਲ ਉਤੇ ਬੋਲ ਲਵਾਂ, ਜੇ ਕੋਈ ਸਾਥੀ ਕੁਝ ਚਾਹੁੰਦਾ ਹਾਂ ਤਾਂ ਮੈਂ ਬੋਲ ਲਵਾਂ।

**ਮਾਨਯੋਗ ਸਪੀਕਰ :** ਇਸ ਦਾ ਜਵਾਬ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ ਨੇ ਦੇ ਦਿੱਤਾ ਹੈ। (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਮੈਂਬਰ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਨਾਗਰਾ ਜੀ, ਸਾਰਿਆਂ ਨੇ ਜਵਾਬ ਨਹੀਂ ਦੇਣਾ ਹੁੰਦਾ । (ਵਿਘਨ) ਜੇ ਤੁਹਾਨੂੰ ਟਾਈਮ ਦੇ ਦਿੱਤਾ ਤਾਂ ਫਿਰ ਸਾਰਿਆਂ ਨੂੰ ਟਾਈਮ ਦੇਣਾ ਪਵੇਗਾ। (ਵਿਘਨ) ਤੁਹਾਡੀ ਕੋਈ ਜ਼ਾਤੀ ਗੱਲ ਹੋਈ ਨਹੀਂ ਹੈ। ਤੁਹਾਡਾ ਕਿਸੇ ਨੇ ਨਾਂ ਹੀ ਨਹੀਂ ਲਿਆ ਹੈ। (ਵਿਘਨ)

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਪਲੀਜ਼ ਇੱਕ ਮਿੰਟ ਦੇ ਦਿਉ ਜੀ।

**ਮਾਨਯੋਗ ਸਪੀਕਰ:** ਦੱਸੋ, ਕੀ ਕਹਿਣਾ ਹੈ?

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ । ਸਾਰੀਆਂ ਗੱਲਾਂ ਜਿਹੜੀਆਂ ਰਾਜਾ ਵੜਿੰਗ ਜੀ ਨੇ ਕਹੀਆਂ ਹਨ, ਮੈਂ ਉਨ੍ਹਾਂ ਨੂੰ ਦੁਹਰਾਉਣਾ ਨਹੀਂ ਹੈ, ਮੈਂ ਇਕੋ ਹੀ ਗੱਲ ਕਹਿਣੀ ਹੈ । ਸਪੀਕਰ ਸਾਹਿਬ, ਇਹ ਜਿਹੜੇ ਪੰਜਾਬ ਦੇ ਖਜ਼ਾਨੇ ਦਾ ਫਿਕਰ ਕਰ ਰਹੇ ਹਨ, ਤੁਹਾਡੀ ਹਾਜ਼ਰੀ ਵਿੱਚ ਇੱਥੇ ਇਸੇ ਸਦਨ ਵਿੱਚ ਇਕ ਵਾਰ ਗੱਲ ਆਈ ਸੀ, ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਸਾਰੇ ਮੰਤਰੀ, ਸਾਰੇ ਵਿਧਾਇਕ ਆਪਣੀ ਤਨਖਾਹ ਦਾ ਟੈਕਸ ਆਪ ਭਰਿਆ ਕਰਨ। ਸਪੀਕਰ ਸਾਹਿਬ, ਤੁਹਾਡੇ ਸੈਕਟਰੀ ਸਾਹਿਬ ਬੈਠੇ ਹਨ, ਮੈਨੂੰ ਕਿਹਾ ਗਿਆ ਕਿ ਕੋਈ ਆਪਣਾ ਟੈਕਸ ਨਹੀਂ ਭਰਦਾ। ਮੈਂ ਕਹਿਣਾ ਨਹੀਂ ਚਾਹੁੰਦਾ ਸੀ ਪਰ ਪੂਰੇ ਪੰਜਾਬ ਦੀ ਵਿਧਾਨ ਸਭਾ ਵਿੱਚ ਸ਼ਾਇਦ ਸਭ ਤੋਂ ਗਰੀਬ ਵਿਅਕਤੀ ਇਕੱਲਾ ਕੁਲਜੀਤ ਸਿੰਘ ਨਾਗਰਾ ਆਪਣਾ ਸਾਲ ਦਾ 80,000 ਰੁਪਿਆ ਟੈਕਸ ਖੁਦ ਭਰਦਾ ਹੈ। ਜੇ ਇਨ੍ਹਾਂ ਨੂੰ ਫਿਕਰ ਹੈ, ਜੇ ਤੁਸੀਂ ਪੰਜਾਬ ਦੇ ਖਜ਼ਾਨੇ ਦੀ ਗੱਲ ਕਰਨਾ ਚਾਹੁੰਦੇ ਹੋ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਿਉਂ ਆਪਣਾ ਟੈਕਸ ਨਹੀਂ ਭਰਦੇ? ਅਜਿਹਾ ਕਿਉਂ ਨਹੀਂ ਕੀਤਾ? ਇਹ ਸਾਮ੍ਹਣੇ ਬੈਠੇ ਹਨ।(ਵਿਘਨ....) ਮੇਰੀ ਗੱਲ ਪੂਰੀ ਹੋਣ ਦਿਓ। ਦੂਜੀ ਗੱਲ, ਇਸੇ ਸਦਨ ਵਿੱਚ ਕਿਹਾ ਗਿਆ ਸੀ ਕਿ ਕੁਲਜੀਤ ਸਿੰਘ ਨਾਗਰਾ ਆਪਣੀਆਂ ਮੋਟਰਾਂ ਦੀ ਬਿਜਲੀ ਦਾ ਬਿਲ ਕਲੇਮ ਨਹੀਂ ਕਰੇਗਾ। ਸਪੀਕਰ ਸਾਹਿਬ, ਅੱਜ ਕਹਿਣੀ ਤੇ ਕਥਨੀ ਵਿੱਚ ਫਰਕ ਹੈ। ਜਿਵੇਂ ਰਾਜਾ ਜੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ) ਨੇ ਕਿਹਾ ਹੈ ਮੈਂ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਦੀ ਤਾਈਦ

ਕਰਦਾ ਹਾਂ, ਮੈਂ ਸਾਰੀਆਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਜਿਸ ਦਿਨ ਪੰਜਾਬ ਦੀ ਟਰੇਜ਼ਰੀ ਤੇ ਸਾਡੇ ਕਾਰਨ ਫਰਕ ਪਵੇਗਾ ਅਤੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਾਸਤੇ ਇਹ 1/- ਰੁਪਏ ਦੀ ਗੱਲ ਕਰ ਰਹੇ ਹਨ, 1/- ਰੁਪਿਆ ਵੀ ਨਹੀਂ ਲਵਾਂਗਾ। ਸਾਰੇ ਜਣੇ ਫੈਸਲਾ ਕਰੋ....(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸਾਰੇ ਜਣੇ ਫੈਸਲਾ ਕਰੋ....(ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਸ ਵਿੱਚ ਬਹਿਸ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਆਪਸ ਵਿੱਚ ਗੱਲ ਨਾ ਕਰੋ...ਤੁਸੀਂ ਆਪਸ ਵਿੱਚ ਗੱਲ ਨਾ ਕਰੋ।(ਵਿਘਨ)(ਸ਼ੋਰ)

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ)**: ਸਪੀਕਰ ਸਾਹਿਬ, ਫੈਸਲਾ ਕਰੋ। ਅਸੀਂ ਕਿਸੇ ਵੀ ਤਰ੍ਹਾਂ ਦਾ ਕੋਈ ਕਲੇਮ ਨਹੀਂ ਕਰਾਂਗੇ। ਅੱਜ ਤਿਆਗ ਕਰਨ ਦੀ ਗੱਲ ਕਰਦੇ ਹੋ ਤਾਂ ਸਾਮ੍ਹਣੇ ਆਓ ਅਤੇ ਸਾਮ੍ਹਣੇ ਆ ਕੇ ਗੱਲ ਕਰੋ।

**ਮਾਨਯੋਗ ਸਪੀਕਰ** : ਬੈਠੋ...ਬੈਠੋ।(ਵਿਘਨ)(ਸ਼ੋਰ)

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

Under Print
Not for Legal/Official use

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ, ਸਰਦਾਰ ਕੁਲਜੀਤ ਸਿੰਘ ਨਾਗਰਾ, ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2019 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

*12.28 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

---